# ਗੁਰੂ ਗ੍ਰੰਥ ਸਾਹਿਬ

## ਸਰੂਪ ਤੇ ਵਿਚਾਰਧਾਰਾ



ਧਰਮ ਪ੍ਰਚਾਰ ਕਮੇਟੀ (ਐਜੂ. ਐਂਡ ਯੂਥ ਵਿੰਗ)

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ

# ਗੁਰੂ ਗ੍ਰੰਥ ਸਾਹਿਬ

## ਸਰੂਪ ਤੇ ਵਿਚਾਰਧਾਰਾ

ਡਾ. ਸਰਬਜਿੰਦਰ ਸਿੰਘ



**Guru Granth Sahib**
**Sarup te Vichardhara**
*by*
**Dr. Sarbjinder Singh**

ਅਪ੍ਰੈਲ 2008

ਲੇਖਕ :
**ਡਾ. ਸਰਬਜਿੰਦਰ ਸਿੰਘ**
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸਹਾਇਕ :
**ਪ੍ਰਿੰ. ਨਰਿੰਦਰਪਾਲ ਸਿੰਘ, ਅਮਰਜੀਤ ਸਿੰਘ (ਮਿਸ਼ਨਰੀ)**

*Concept :*
**Daljeet Singh**
Chairman, Dharam Parchar Committee *(Edu. & Youth Wing)*
**Delhi Sikh Gurdwara Management Committee**
*for*
**300th year celebration of Gur-gaddi of Sri Guru Granth Sahib Ji**

*Printed by :*
**GurUpdesh Printing Press**
Gurdwara Rakab Ganj Sahib, New Delhi

*Publisher :*
**Sikh Foundation**
A-35 Lajpat Nagar-I, New Delhi-24 India
Tel.: 9810567300, 9811567640
E-mail : sf1999@rediffmail.com
www.sikhfoundation.in

Price : Rs. 60.00

# ਤਤਕਰਾ

# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦੇ ਜ਼ਾਹਰਾ-ਜ਼ਹੂਰ ਹਾਜ਼ਰਾ-ਹਜ਼ੂਰ ਸੱਚੇ ਪਾਤਸ਼ਾਹ ਹਨ। ਇਸ ਦੇ ਸੰਕਲਨ ਦਾ ਆਰੰਭ ਗੁਰੂ ਨਾਨਕ ਪਾਤਸ਼ਾਹ 'ਤੇ ਪ੍ਰਗਟ ਹੋਈ 'ਧੁਰ ਕੀ ਬਾਣੀ' ਨਾਲ ਹੋਇਆ। ਧੁਰ ਕੀ ਬਾਣੀ ਜਿਥੇ ਇਲਾਹੀ ਨਾਦ ਰੂਪ ਵਿੱਚ "ਮਾਣਸ ਤੋਂ ਦੇਵਤੇ ਕੀਏ" ਦਾ ਸਫ਼ਰ ਹੈ, ਉਥੇ ਇਸ ਅਨਮੋਲ "ਸੱਚ ਕੀ ਬੇਲਾ" ਦੀ ਸਥਾਪਤੀ ਸੰਸਾਰ ਵਿੱਚ ਕੀਤੀ ਅਤੇ "ਸਭੈ ਸਾਂਝੀਵਾਲ ਸਦਾਇਨ" ਦਾ ਨਵਾਂ ਅਤੇ ਨਿਵੇਕਲਾ ਸੰਕਲਪ ਪ੍ਰਕਾਸ਼ਨ ਕਰਦਿਆਂ ਹਰ ਤਰ੍ਹਾਂ ਦੀਆਂ ਹਦਬੰਦੀਆਂ ਦੇ ਖ਼ਾਤਮੇ ਵੱਲ ਇਸ਼ਾਰਾ ਕਰ ਦਿੱਤਾ। ਇਸ ਦੇ ਸੰਪਾਦਨ ਦਾ ਕਾਰਜ ਪੰਚਮ ਪਾਤਸ਼ਾਹ ਨੇ ਸੰਪੂਰਨ ਕਰਕੇ ਸਿੱਖ ਧਰਮ ਦੀ ਵਖਰੀ ਹੋਂਦ 'ਤੇ ਪੱਕੀ ਮੋਹਰ ਲਾ ਦਿੱਤੀ ਅਤੇ ਫਿਰ ਇਸੇ ਧਰਮ ਗ੍ਰੰਥ ਦੇ ਸਿਧਾਂਤ 'ਤੇ ਆਪਣੀ ਸ਼ਹਾਦਤ ਦੇ ਕੇ ਸਥਾਪਤ ਕਰ ਦਿੱਤਾ ਕਿ ਸਿੱਖੀ, ਸਿਧਾਂਤ ਅਤੇ ਅਮਲ ਦੀ ਇਕਸੁਰਤਾ ਦੀ ਅਦਭੁੱਤ ਮਿਸਾਲ ਹੈ। ਇਸੇ ਪਵਿੱਤਰ ਧਰਮ ਗ੍ਰੰਥ ਨੂੰ ਦਸਮ ਪਾਤਸ਼ਾਹ ਹਜ਼ੂਰ ਨੇ ਗੁਰਗੱਦੀ ਦੇ ਕੇ ਸ਼ਬਦ ਗੁਰੂ ਦਾ ਨਿਵੇਕਲਾ ਸੰਕਲਪ ਧਰਮਾਂ ਦੇ ਇਤਿਹਾਸ ਵਿੱਚ ਸਥਾਪਤ ਕਰ ਦਿੱਤਾ। ਸਿੱਖ ਧਰਮ ਲੋਕ ਮਾਨਸਿਕਤਾ ਵਿੱਚ ਇਸ ਤਰ੍ਹਾਂ ਉਤਰਿਆ ਕਿ ਹੌਲੀ-ਹੌਲੀ ਇਹ ਧਰਮ ਇੱਕ ਲੋਕ ਲਹਿਰ ਬਣ ਗਿਆ ਅਤੇ ਲੋਕ ਲਹਿਰ ਦੀ ਅਗਵਾਈ ਕਰਨ ਲਈ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਲੋਕ ਮੁਕਤੀ ਲਈ ਸਿਧਾਂਤਕ ਰੂਪ ਵਿੱਚ ਮਾਰਗ ਦਰਸ਼ਕ ਬਣ ਗਈ।

ਇਹ ਪੁਸਤਕ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਿੰਨ ਸੌ ਸਾਲਾ ਗੁਰੂਤਾ-ਗਦੀ ਦੀ ਸ਼ਤਾਬਦੀ ਨੂੰ ਸਮਰਪਿਤ ਕੀਤੀ ਜਾ ਰਹੀ ਹੈ। ਗੁਰੂਤਾ ਗੱਦੀ ਦੀ ਤਿੰਨ ਸੌ ਸਾਲਾ ਸ਼ਤਾਬਦੀ ਨੂੰ ਮਨਾਉਣ ਲਈ ਜੋ ਪ੍ਰੋਗਰਾਮ ਉਲੀਕੇ ਹਨ, ਉਸ ਵਿੱਚ ਇਕ ਇਸ ਤਰ੍ਹਾਂ ਦੀ ਪੁਸਤਕ ਸਿੱਖ ਸੰਗਤਾਂ ਸਾਹਮਣੇ ਪੇਸ਼ ਕਰਨਾ ਸੀ ਜਿਸ ਦਾ ਉਦੇਸ਼ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨ ਬਣਤਰ ਅਤੇ ਉਸਦੇ ਸਿਧਾਂਤਾਂ ਨੂੰ ਸੁਖੈਨ ਰੂਪ ਨਾਲ ਸਾਹਮਣੇ ਲਿਆਉਣਾ ਸੀ। ਇਸ ਕਾਰਜ ਲਈ ਸਿੱਖ ਸਟੱਡੀਜ਼ ਦੇ ਪ੍ਰੋਫ਼ੈਸਰ ਡਾ. ਸਰਬਜਿੰਦਰ ਸਿੰਘ ਦੀਆਂ ਸੇਵਾਵਾਂ ਲਈਆਂ ਗਈਆਂ ਜੋ ਕਿ ਉਨ੍ਹਾਂ ਨੇ ਬਖ਼ੂਬੀ ਨਿਭਾਈ। ਇਸ ਪੁਸਤਕ ਵਿੱਚ ਜਿਸ ਸੁਖੈਨ ਢੰਗ ਨਾਲ ਗੁਰੂ ਗ੍ਰੰਥ ਸਾਹਿਬ ਦੇ ਅੰਦਰਲੇ ਸਰੂਪ ਦੇ ਇੱਕ-ਇੱਕ ਪਖ ਨੂੰ ਉਜਾਗਰ ਕਰਕੇ ਸਿੱਖੀ ਸਿਧਾਂਤਾਂ ਦੀ ਗੱਲ ਕੀਤੀ ਹੈ ਉਸ ਨਾਲ ਇਸ ਪਵਿੱਤਰ ਗ੍ਰੰਥ ਨੂੰ ਸਮਝਣਾ ਅਤੇ ਸਮਝਾਉਣਾ ਸੁਖੈਨ ਕਾਰਜ ਹੋ ਜਾਵੇਗਾ। ਮੈਂ ਜਿੱਥੇ ਦਿੱਲੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ (ਐਜੂ. ਐਂਡ ਯੂਥ ਵਿੰਗ) ਦੇ ਇਸ ਕਾਰਜ ਦੀ ਪ੍ਰਸ਼ੰਸਾ ਕਰਦਾ ਹਾਂ ਉਥੇ ਇਸ ਪੁਸਤਕ ਨੂੰ ਸਿੱਖ ਸਮਾਜ ਵਿੱਚ ਪੇਸ਼ ਕਰਨ ਵਿੱਚ ਹਿਸੇਦਾਰ ਹੋਣ ਕਰਕੇ ਫ਼ਖ਼ਰ ਮਹਿਸੂਸ ਕਰਦਾ ਹਾਂ।

**ਪਰਮਜੀਤ ਸਿੰਘ ਸਰਨਾ**

ਪ੍ਰਧਾਨ,

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ

ਨਵੀਂ ਦਿੱਲੀ

# ਗੁਰੂ ਗ੍ਰੰਥ ਸਾਹਿਬ - ਜਾਣ ਪਛਾਣ

## ਧਰਮ ਗ੍ਰੰਥ

ਧਰਮ ਗ੍ਰੰਥ, ਧਰਮ ਜਾਂ ਕੌਮੀਅਤ ਦੀ ਵਿਰਾਸਤ ਦਾ ਫ਼ਖ਼ਰ ਹੁੰਦੇ ਹਨ ਅਤੇ ਕਿਸੇ ਵੀ ਧਰਮ ਦੀ ਵੱਖਰੀ ਹੋਂਦ ਦਾ ਕੇਂਦਰੀ ਧਰਾਤਲ ਵੀ। ਧਰਮ ਗ੍ਰੰਥ ਦੇ ਬਿਨਾ ਧਰਮ ਦੀ ਹੋਂਦ ਸੰਭਵ ਹੀ ਨਹੀਂ ਹੈ।

ਧਰਮ ਗ੍ਰੰਥ ਹੀ ਆਪਣੇ ਪੈਗ਼ੰਬਰਾਂ, ਗੁਰੂਆਂ, ਪੀਰਾਂ ਵੱਲੋਂ ਦਿੱਤੇ ਹੋਏ ਸਿਧਾਂਤਾਂ ਨਾਲ ਆਪਣੇ ਪੈਰੋਕਾਰਾਂ ਨੂੰ ਧਰਮ ਨਾਲ ਜੋੜਣ ਦਾ ਰਾਹ ਨਿਰਧਾਰਿਤ ਕਰਦੇ ਹਨ ਅਤੇ ਜੀਵਨ ਨੂੰ ਸਹੀ ਸੇਧ ਪ੍ਰਦਾਨ ਕਰਦੇ ਹਨ। ਇਨ੍ਹਾਂ ਧਰਮ ਗ੍ਰੰਥਾਂ ਦਾ ਓਟ ਆਸਰਾ ਲੈ ਕੇ ਹੀ ਅੱਜ ਦੇ ਪ੍ਰਮੁੱਖ ਧਰਮ ਹਜ਼ਾਰਾਂ ਸਾਲ ਪੁਰਾਣਾ ਹੋਣ ਦੇ ਬਾਵਜੂਦ ਵੀ ਆਪਣੀ ਸਾਰਥਕਤਾ ਨੂੰ ਨਵਾਂ ਨਰੋਆ ਰੱਖ ਰਹੇ ਹਨ। ਇਨ੍ਹਾਂ ਕਰਕੇ ਮਹਾਪੁਰਖਾਂ ਦੇ ਉਪਦੇਸ਼ ਕੇਵਲ ਉਨ੍ਹਾਂ ਦੇ ਆਪਣੇ ਧਰਮ ਨੂੰ ਹੀ ਆਕਰਸ਼ਤ ਨਹੀਂ ਕਰਦੇ ਬਲਕਿ ਸਾਰੇ ਸੰਸਾਰ ਲਈ ਪ੍ਰੇਰਣਾ ਦੇ ਸ੍ਰੋਤ ਬਣ ਜਾਂਦੇ ਹਨ। ਇਨ੍ਹਾਂ ਧਰਮ ਗ੍ਰੰਥਾਂ ਸਦਕਾ ਹੀ ਸੰਸਾਰ ਦੇ ਹਰ ਹਿੱਸੇ ਵਿੱਚ ਧਰਮੀ ਅਤੇ ਸਭਿਆਚਾਰਕ ਲੋਕਾਂ ਦੀ ਹੋਂਦ ਨਜ਼ਰ ਆਉਂਦੀ ਹੈ। ਧਰਮ ਗ੍ਰੰਥ ਹੀ ਧਰਮ ਦਾ ਕੇਂਦਰੀ ਸਰੋਕਾਰ ਅਤੇ ਧਰਮ ਦੇ ਸਿਧਾਂਤਾਂ ਦੀ ਜਿੰਦ-ਜਾਨ ਹੁੰਦੇ ਹਨ।

ਸੰਸਾਰ ਦੇ ਧਰਮਾਂ ਦੇ ਇਤਿਹਾਸ ਵੱਲ ਨਿਗਾਹ ਮਾਰਿਆਂ ਉਕਤ ਸੱਚ ਦੇ ਦੀਦਾਰੇ ਆਪ ਮੁਹਾਰੇ ਰੂਪਮਾਨ ਹੋ ਜਾਂਦੇ ਹਨ ਕਿ ਬਹੁਤ ਸਾਰੇ ਧਰਮਾਂ ਦੇ ਹਜ਼ਾਰਾਂ ਸਾਲ ਪੁਰਾਣੇ ਹੋਣ ਦੇ ਬਾਵਜੂਦ ਵੀ ਉਨ੍ਹਾਂ ਦੇ ਧਰਮ ਗ੍ਰੰਥਾਂ ਸਦਕਾ ਉਨ੍ਹਾਂ ਦੀ ਸਾਰਥਿਕਤਾ ਜਿਉਂ ਦੀ ਤਿਉਂ ਨਵੀਂ-ਨਰੋਈ ਹੈ।

ਇਨ੍ਹਾਂ ਧਰਮ ਗ੍ਰੰਥਾਂ ਸਦਕਾ ਹਜ਼ਾਰਾਂ ਸਾਲ ਪੁਰਾਣਾ ਹੋਣ ਦੇ ਬਾਵਜੂਦ ਯਹੂਦੀ ਧਰਮ ਆਪਣੇ ਪ੍ਰਕਾਸ਼ ਨਾਲ ਸੰਸਾਰ ਵਿੱਚ ਨਾਮਣਾ ਖੱਟ ਰਿਹਾ ਹੈ। ਈਸਾਈ ਧਰਮ ਦੁਨੀਆ ਦੇ ਵੱਡੇ ਹਿੱਸੇ ਦੀ ਰੂਹ ਦੀ ਖ਼ੁਰਾਕ ਹੈ ਅਤੇ ਇਸਲਾਮ ਅਨੁਯਾਈਆਂ ਦੀ ਕਟੱੜਤਾ ਦੇ ਬਾਵਜੂਦ ਉਹ ਧਰਤੀ ਦਾ ਖ਼ੂਬਸੂਰਤ ਫੁਲ ਹੈ, ਜਿਸਦੀ ਮਹਿਕ ਨਾਲ ਕਰੋੜਾਂ ਰੂਹਾਂ ਅੱਲਾਹ ਅਤੇ ਪੈਗ਼ੰਬਰੀ ਰੂਹਾਂ ਨੂੰ ਨਤਮਸਤਕ ਹਨ। ਪੂਰਬੀ ਧਰਮਾਂ ਵਿੱਚ ਵੀ ਵੇਦਾਂਤ ਦੇ ਅਨੁਯਾਈ ਇਸ ਧਰਮ ਨੂੰ ਅੰਗੀਕਾਰ ਕਰੀ ਬੈਠੇ ਹਨ ਅਤੇ ਬੁੱਧ ਧਰਮ ਨੂੰ ਸਮਕਾਲੀਨ ਧਰਮ ਦੀ ਮਾਰ ਤੋਂ ਬਚਾਉਣ ਲਈ ਤੇ ਅੱਜ ਤਕ ਜਿਉਂ ਦਾ ਤਿਉਂ ਨਵਾਂ ਨਰੋਆ ਰੱਖਣ ਲਈ ਉਨ੍ਹਾਂ ਦੇ ਧਰਮ ਗ੍ਰੰਥ ਹੀ ਉਨ੍ਹਾਂ ਦਾ ਵਾਰਸ ਤੇ ਸਹਾਰਾ ਬਣੇ ਹਨ।

ਧਰਮਾਂ ਦੇ ਇਤਿਹਾਸਕ ਪ੍ਰਸੰਗ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਜਿਹੜੀਆਂ ਕੌਮਾਂ ਧਰਮ ਗ੍ਰੰਥ ਰੂਪੀ ਵਿਰਾਸਤ ਦੇ ਫ਼ਖ਼ਰ ਨੂੰ ਸੰਭਾਲ ਕੇ ਰੱਖਣ ਤੋਂ ਅਸਮਰਥ ਹੋ ਜਾਂਦੀਆਂ ਹਨ, ਉਹ ਸਮੇਂ ਦੇ ਕਾਲ ਚੱਕਰ ਵਿੱਚ ਆਪਣਾ ਸਰੂਪ ਤੇ ਧਰਮ ਦੋਵੇਂ

ਗਵਾ ਬੈਠਦੀਆਂ ਹਨ। ਹੋਰ ਵੀ ਸੌਖੇ ਸ਼ਬਦਾਂ ਵਿੱਚ ਦੱਸਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਉਹ ਕੌਮੀਅਤਾਂ ਜੋ ਆਪਣੇ ਧਰਮ ਗ੍ਰੰਥਾਂ ਦੇ ਰਹੱਸ ਨੂੰ ਸਮਝਣ ਦੇ ਸਮਰਥ ਹੁੰਦੀਆਂ ਹਨ, ਉਹ ਹਮੇਸ਼ਾ-ਹਮੇਸ਼ਾ ਲਈ ਅਮਰ ਹੋ ਜਾਂਦੀਆਂ ਹਨ ਅਤੇ ਜਿਹੜੀਆਂ ਕੌਮਾਂ ਆਪਣੀ ਵਿਰਾਸਤ ਦੇ ਇਸ ਫ਼ਖ਼ਰ (ਧਰਮ ਗ੍ਰੰਥ) ਨੂੰ ਸਮਝਣ ਤੋਂ ਅਸਮਰਥ ਹੋ ਜਾਂਦੀਆਂ ਹਨ, ਉਨ੍ਹਾਂ ਦਾ ਖ਼ਾਤਮਾ ਵੀ ਲਾਜ਼ਮੀ ਹੁੰਦਾ ਹੈ। ਇਤਿਹਾਸ ਵਿੱਚ ਅਨੇਕਾਂ ਉਦਾਹਰਣਾਂ ਇਸਦੀ ਪੁਸ਼ਟੀ ਵਿੱਚ ਦਿੱਤੀਆਂ ਜਾ ਸਕਦੀਆਂ ਹਨ ਕਿ ਅਨੇਕਾਂ ਅਮੀਰ ਸਭਿਆਚਾਰਾਂ, ਕੌਮਾਂ ਅਤੇ ਧਰਮਾਂ ਜਿਨ੍ਹਾਂ ਨੇ ਆਪਣੇ ਧਰਮ ਗ੍ਰੰਥ ਰੂਪੀ ਖ਼ਜ਼ਾਨੇ ਨੂੰ ਸੰਭਾਲਣ ਵਿੱਚ ਅਵੇਸਲਾਪਨ ਜਾਂ ਅਣਗਹਿਲੀ ਕੀਤੀ, ਉਹ ਸਾਰੇ ਕੇਵਲ ਇਤਿਹਾਸ ਦੀ ਕਿਸੇ ਸਮੇਂ ਵਾਪਰੀ ਘਟਨਾ ਬਣ ਕੇ ਹੀ ਰਹਿ ਗਏ।

ਸਪਸ਼ਟ ਹੈ ਕਿ ਧਰਮ ਗ੍ਰੰਥ ਅਤੇ ਧਰਮ ਦਾ ਰਿਸ਼ਤਾ ਰੂਹ ਅਤੇ ਸਰੀਰ ਵਾਲਾ ਹੈ। ਜਿਸ ਤਰ੍ਹਾਂ ਸਰੀਰ ਵਿੱਚ ਰੂਹ ਨਾ ਹੋਵੇ ਤਾਂ ਸਰੀਰ ਦਾ ਕੋਈ ਅਰਥ ਨਹੀਂ ਰਹਿੰਦਾ। ਉਸੇ ਤਰ੍ਹਾਂ ਜੇ ਧਰਮ ਗ੍ਰੰਥ ਨਾ ਹੋਵੇ ਤਾਂ ਧਰਮ ਦੀ ਭੂਮਿਕਾ ਦਾ ਪ੍ਰਸੰਗ ਹੀ ਸਥਾਪਤ ਨਹੀਂ ਹੁੰਦਾ ਹੈ। ਇਸ ਦੇ ਪ੍ਰਸੰਗ ਵਿੱਚ ਕਿਸੇ ਵਿਦਵਾਨ ਨੇ ਧਰਮ ਗ੍ਰੰਥਾਂ ਦੀ ਮਹੱਤਤਾ ਦਾ ਬਖਾਨ ਬਹੁਤ ਹੀ ਖ਼ੂਬਸੂਰਤੀ ਨਾਲ ਕਰਦਿਆਂ ਧਰਮ ਗ੍ਰੰਥਾਂ ਦੀ ਤੁਲਨਾ ਪਾਣੀ ਦੇ ਅਜਿਹੇ ਚਸ਼ਮਿਆਂ ਨਾਲ ਕੀਤੀ ਹੈ ਜੋ ਥੱਕੇ-ਟੁੱਟੇ ਮੁਸਾਫ਼ਿਰਾਂ ਲਈ ਆਰਾਮਗਾਹ ਹੀ ਨਹੀਂ ਬਣਦੇ ਸਗੋਂ ਜ਼ਿੰਦਗੀ ਦੇ ਮਾਰੂਥਲਾਂ ਦੀ ਤਪਸ਼ ਵਿੱਚ ਥੱਕੇ -ਹਾਰੇ, ਭਟਕਦੇ ਅਤੇ ਜਲ-ਭੁਜ ਰਹੇ ਲੋਕਾਂ ਨੂੰ ਧੁਰ ਅੰਦਰ ਤਕ ਆਪਣੀ ਠੰਢ ਨਾਲ ਸਹਿਜ ਅਵਸਥਾ ਦੇ ਧਾਰਨੀ ਬਣਾ ਦਿੰਦੇ ਹਨ। ਸਪਸ਼ਟ ਹੈ ਕਿ ਧਰਮ ਗ੍ਰੰਥ ਦੇ ਬਿਨਾ ਮਨੁੱਖ ਦੀ ਜ਼ਿੰਦਗੀ ਦੀ ਕੋਈ ਅਹਿਮੀਅਤ ਹੀ ਪ੍ਰਵਾਨ ਨਹੀਂ ਕੀਤੀ ਜਾ ਸਕਦੀ।

ਧਰਮ ਦੀ ਸਦੀਵਤਾ, ਮਨੁੱਖ ਦੀ ਉਤਮਤਾ ਅਤੇ ਧਰਮ ਦੇ ਸੰਸਥਾਤਮਕ ਰੂਪ ਵਿੱਚ ਧਰਮ ਗ੍ਰੰਥ ਹੀ ਕੇਂਦਰੀ ਰੋਲ ਅਦਾ ਕਰਦਾ ਹੈ। ਇਸ ਦੇ ਨਾਲ ਹੀ ਧਰਮ ਗ੍ਰੰਥ ਹੀ ਕਿਸੇ ਵੀ ਵੱਖਰੀ ਕੌਮ ਦੀ ਅਤੇ ਨਿਰਾਲੀ ਹੋਂਦ ਨੂੰ ਸਿੱਧ ਕਰਨ ਵਿੱਚ ਕੇਂਦਰੀ ਭੂਮਿਕਾ ਅਦਾ ਕਰਦਾ ਹੈ।

ਧਰਮ ਜਾਂ ਕੌਮੀਅਤ ਦੀ ਵੱਖਰੀ ਹੋਂਦ ਲਈ ਪੰਜ ਮਾਪਦੰਡ ਨਿਰਧਾਰਤ ਕੀਤੇ ਗਏ ਹਨ - ਪੈਗ਼ੰਬਰ, ਲਿਪੀ, ਸਭਿਆਚਾਰ, ਧਰਮ ਗ੍ਰੰਥ ਅਤੇ ਸਰੂਪ। ਇਨ੍ਹਾਂ ਤੱਤਾਂ ਵਿੱਚ ਧਰਮ ਗ੍ਰੰਥ ਦੀ ਪ੍ਰਧਾਨਤਾ ਆਪ ਮੁਹਾਰੇ ਹੀ ਸਪਸ਼ਟ ਹੋ ਜਾਂਦੀ ਹੈ ਕਿ ਧਰਮ ਗ੍ਰੰਥ ਤੋਂ ਬਿਨਾ ਧਰਮ ਦੀ ਵੱਖਰੀ ਹੋਂਦ ਚਿਤਰਣਾ ਸੰਭਵ ਹੀ ਨਹੀਂ ਹੈ।

ਧਰਮ ਗ੍ਰੰਥ ਅਸਲ ਵਿੱਚ ਕਿਸੇ ਵੀ ਧਰਮ ਦੇ ਰੱਬੀ ਪ੍ਰਕਾਸ਼ਨ ਦੀ ਲਿਖਤੀ ਸੰਗ੍ਰਹਿ ਹੁੰਦੇ ਹਨ ਜਾਂ ਇਉਂ ਕਹਿ ਲਈਏ ਕਿ ਕਿਸੇ ਵੀ ਧਰਮ ਦੇ ਪੈਗ਼ੰਬਰ ਜਾਂ ਧਰਮ ਬਾਨੀ ਨੇ ਜੋ ਰੱਬੀ ਨਾਦ ਸੁਣਿਆ, ਉਸ ਦੇ ਸੰਗ੍ਰਹਿਤ ਰੂਪ ਨੂੰ ਧਰਮ ਗ੍ਰੰਥ ਕਹਿੰਦੇ ਹਨ। ਇਹ ਨਾਦ ਜਾਂ ਇਲਹਾਮ ਭਾਵੇਂ ਇਤਿਹਾਸਕ ਘਟਨਾਵਾਂ ਦੇ ਰੂਪ ਵਿੱਚ ਨਾਜ਼ਲ ਹੋਇਆ ਹੋਵੇ ਭਾਵੇਂ ਸ਼ਬਦ ਬਾਣੀ ਦੇ ਰੂਪ ਵਿੱਚ। ਇਸ ਗੱਲ ਦਾ ਪ੍ਰਗਟਾਅ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਸਾਹਿਬ ਇਸ ਤਰ੍ਹਾਂ ਕਰਦੇ ਹਨ :

**ਜੈਸੀ ਮੈ ਆਵੈ ਖਸਮ ਕੀ ਬਾਣੀ**

**ਤੈਸੜਾ ਕਰੀ ਗਿਆਨੁ ਵੇ ਲਾਲੋ॥**

(ਗੁ.ਗ੍ਰੰ.ਸਾ. ਅੰਗ 722)

ਜਾਂ ਹੋਰ ਵੀ ਖ਼ੂਬਸੂਰਤ ਅਤੇ ਸੁਖੈਨ ਰੂਪ ਵਿੱਚ ਵੀ ਉਸ ਇਲਹਾਮੀ ਨਾਦ ਦੇ ਉਤਰਨ ਦਾ ਪ੍ਰਸੰਗ ਇਸ ਤਰ੍ਹਾਂ ਸਥਾਪਤ ਕਰਦੀ ਹੈ।

**ਹਉ ਆਪਹੁ ਬੋਲਿ ਨ ਜਾਣਦਾ**

**ਮੈ ਕਹਿਆ ਸਭੁ ਹੁਕਮਾਉ ਜੀਉ॥**

(ਗੁ.ਗ੍ਰੰ.ਸਾ. ਅੰਗ 763)

ਉਪ੍ਰੋਕਤ ਬਾਣੀ ਇਸ ਗੱਲ ਦਾ ਪ੍ਰਗਟਾਅ ਹੈ ਕਿ ਧਰਮ ਗ੍ਰੰਥ ਅਸਲ ਵਿੱਚ ਧਰਮ ਦੇ ਬਾਨੀਆਂ ਦੇ ਰੱਬੀ ਬੋਲਾਂ ਦਾ ਖ਼ਜ਼ਾਨਾ ਹੈ।

ਦੁਨੀਆ ਭਰ ਦੇ ਪ੍ਰਾਚੀਨ ਧਰਮ ਯਹੂਦੀ, ਈਸਾਈ, ਇਸਲਾਮ ਜਾਂ ਹਿੰਦੂ ਧਰਮ ਆਦਿ ਦੇ ਇਤਿਹਾਸ ਵੱਲ ਜੇਕਰ ਨਿਗਾਹ ਮਾਰੀਏ ਜਾਂ ਇਨ੍ਹਾਂ ਧਰਮਾਂ ਦੇ ਧਰਮ ਗ੍ਰੰਥਾਂ ਨਾਲ ਰੂਬਰੂ ਹੋਈਏ ਤਾਂ ਗੁਰੂ ਨਾਨਕ ਪਾਤਸ਼ਾਹ ਦੇ ਸ਼ਬਦਾਂ ਦੀ ਪੁਸ਼ਟੀ ਹੁੰਦੀ ਹੈ ਕਿ ਪਰਮੇਸ਼ਵਰ ਨੇ ਖ਼ੁਦ ਵੱਖ-ਵੱਖ ਸਮੇਂ ਵਿੱਚ ਇਨ੍ਹਾਂ ਧਰਮਾਂ ਦੇ ਪੈਗ਼ੰਬਰਾਂ ਨਾਲ ਅਹਿਦ ਕੀਤੇ ਅਤੇ ਆਪਣੇ 'ਅਲੌਕਿਕ ਬਚਨ' ਧਰਤਿ ਲੋਕਾਈ ਲਈ ਭੇਜੇ। ਇਹ ਅਹਿਦ ਭਾਵੇਂ ਯਹੂਦੀ ਧਰਮ ਦੇ ਪੈਗ਼ੰਬਰ ਅਬਰਾਹਮ ਜਾਂ ਮੋਜ਼ਿਜ਼ ਨਾਲ ਕੀਤਾ ਹੋਵੇ, ਈਸਾਈ ਧਰਮ ਦੇ ਪੈਗ਼ੰਬਰ ਯੀਸੂ ਨਾਲ ਜਾਂ ਇਸਲਾਮ ਧਰਮ ਦੇ ਬਾਨੀ ਮੁਹੰਮਦ ਸਾਹਿਬ ਨਾਲ। ਪੂਰਬੀ ਧਰਮਾਂ ਵਿੱਚ ਉਹ ਭਾਵੇਂ ਹਿੰਦੂ ਧਰਮ ਦੇ ਰਿਸ਼ੀਆਂ ਨੇ ਦ੍ਰਿਸ਼ਟਾ ਰੂਪ ਵਿੱਚ ਵੇਖਿਆ ਹੋਵੇ ਜਾਂ ਮਹਾਵੀਰ ਜੈਨ ਅਤੇ ਮਹਾਤਮਾ ਬੁੱਧ ਨੇ 'ਸੱਚ' ਦੇ ਰੂਪ ਵਿੱਚ। ਬੈਸ਼ਕ ਜੈਨ ਧਰਮ ਅਤੇ ਬੁਧ ਧਰਮ ਅਕਾਲ ਪੁਰਖ ਦੀ ਸ਼ਕਤੀ ਵਿੱਚ ਅਵਿਸ਼ਵਾਸ ਦੇ ਧਾਰਨੀ ਹਨ, ਪਰ ਕਿਸੇ ਰਹੱਸਮਈ ਗਿਆਨ ਨਾਲ ਸ਼ਰਸਾਰ ਹੋਣ ਦੇ ਸੰਕਲਪ ਵਿੱਚ ਇਨ੍ਹਾਂ ਦਾ ਪੂਰਨ ਵਿਸ਼ਵਾਸ ਹੈ। ਇਹੀ ਰਹੱਸਮਈ ਗਿਆਨ ਉਸ ਵੇਲੇ ਤੋਂ ਲੈ ਕੇ ਹੁਣ ਤਕ ਲੋਕਾਈ ਦੇ ਭਲੇ ਹਿਤ, ਧਰਮ ਗ੍ਰੰਥਾਂ ਦੇ ਰੂਪ ਵਿੱਚ ਹਜ਼ਾਰਾਂ ਸਾਲ ਪੁਰਾਣਾ ਹੋਣ ਦੇ ਬਾਵਜੂਦ ਕਾਰਜ ਕਰ ਰਿਹਾ ਹੈ।

ਧਰਮ ਗ੍ਰੰਥਾਂ ਨੂੰ ਇਸੇ ਕਰਕੇ 'ਬਾਰਸ਼ੇ ਰਹਿਮਤ' ਦੀ ਸੰਗਿਆ ਨਾਲ ਵੀ ਨਿਵਾਜਿਆ ਜਾਂਦਾ ਹੈ ਕਿਉਂਕਿ ਇਲਾਹੀ ਰਹਿਮਤ, ਪੈਗ਼ੰਬਰਾਂ 'ਤੇ ਉਤਰਦੀ ਹੈ ਅਤੇ ਇਹ ਰਹਿਮਤ ਸ਼ਬਦੀ ਰੂਪ ਧਾਰਨ ਕਰ ਦੁਨੀਆ ਵਿੱਚ ਫੈਲੀ ਕਾਲੀ ਰਾਤ ਦਾ ਖ਼ਾਤਮਾ ਕਰਦੀ ਹੈ ਅਤੇ ਸੱਚ ਦੇ ਨਵੇਂ ਸੂਰਜ ਦਾ ਪ੍ਰਕਾਸ਼ ਹੁੰਦਾ ਹੈ।

ਸੋ ਸਪਸ਼ਟ ਹੈ ਕਿ ਧਰਮ ਗ੍ਰੰਥ ਸੰਸਾਰ ਰੂਪੀ ਮਾਰੂਥਲਾਂ ਦੀ ਤਪਸ਼ ਵਿੱਚ ਸੜ ਰਹੀ ਲੋਕਾਈ ਲਈ ਪਾਣੀ ਦੇ ਠੰਡੇ ਮਿੱਠੇ ਝਰਨਿਆਂ ਵਾਂਗ ਕੰਮ ਹੀ ਨਹੀਂ ਕਰਦੇ, ਸਗੋਂ ਠੰਡੀਆਂ ਮਿੱਠੀਆਂ ਛਾਵਾਂ ਬਣ ਕੁਲ ਲੋਕਾਈ ਦਾ ਦਰਦ ਆਪਣੇ ਸੀਨੇ ਨਾਲ ਲਾ ਉਨ੍ਹਾਂ ਦਾ ਮਾਰਗ ਦਰਸ਼ਨ ਵੀ ਕਰਦੇ ਹਨ।

# ਸਿੱਖ ਧਰਮ

ਸਿੱਖ ਧਰਮ ਸੰਸਾਰ ਦੇ ਮਹੱਤਵਪੂਰਨ ਧਰਮਾਂ ਵਿੱਚ ਇੱਕ ਨਵਾਂ ਅਤੇ ਨਿਵੇਕਲਾ ਧਰਮ ਹੈ, ਜਿਸ ਦਾ ਪ੍ਰਕਾਸ਼ ਗੁਰੂ ਨਾਨਕ ਪਾਤਸ਼ਾਹ ਦੇ ਆਗਮਨ ਨਾਲ ਹੋਇਆ।

1469 ਈ. ਵਿੱਚ ਗੁਰੂ ਨਾਨਕ ਸਾਹਿਬ ਦੇ ਆਗਮਨ ਸਮੇਂ ਹਿੰਦੁਸਤਾਨ ਦੀ ਵਿਵਸਥਾ ਅਸਤ-ਵਿਅਸਤ ਸੀ। ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਤੌਰ 'ਤੇ ਦੇਸ਼ ਦਾ ਪੂਰਨ ਨਿਘਾਰ ਹੋ ਚੁੱਕਾ ਸੀ। ਜਨਸਾਧਾਰਨ ਸਾਹਸਹੀਨ, ਨਿਰਾਸ਼ਾਵਾਦੀ ਅਤੇ ਕਾਇਰ ਬਣ ਚੁੱਕਾ ਸੀ। ਆਤਮ ਵਿਸ਼ਵਾਸ, ਸਵੈਮਾਨ ਦਾ ਨਾਮੋ-ਨਿਸ਼ਾਨ ਮਿੱਟ ਚੁੱਕਾ ਸੀ। ਲੋਕ ਪਤਿ ਹੀਣ ਜ਼ਿੰਦਗੀ ਨੂੰ ਹੀ ਜ਼ਿੰਦਗੀ ਸਮਝ ਬੈਠੇ ਸਨ। ਭਾਸ਼ਾ, ਇਸ਼ਟ, ਸਭਿਆਚਾਰ ਅਤੇ ਸੰਸਕ੍ਰਿਤੀ ਦਾ ਪੂਰਨ ਤੌਰ 'ਤੇ ਤਿਆਗ ਕਰ ਦਿੱਤਾ ਸੀ। ਮੁਸਲਮਾਨ ਹੁਕਮਰਾਨਾਂ ਦਾ ਧਰਮ ਸੀ ਜਿਨ੍ਹਾਂ ਨੇ ਗ਼ੈਰ-ਮੁਸਲਮਾਨਾਂ 'ਤੇ ਜ਼ੁਲਮ ਕਰਨ ਨੂੰ ਹੀ ਧਰਮ ਸਮਝ ਲਿਆ ਸੀ। ਹਿੰਦੂਆਂ ਦਾ ਇਥੋਂ ਤਕ ਪਤਨ ਹੋ ਚੁੱਕਾ ਸੀ ਕਿ ਉਹ ਆਪਣੇ ਘਰਾਂ ਅੰਦਰ ਛੁੱਪ ਕੇ ਆਪਣੇ ਇਸ਼ਟ ਦੀ ਉਪਾਸਨਾ ਤੇ ਪੂਜਾ ਕਰਦੇ ਸਨ। ਉਹ ਆਪਣੀ ਮਾਤ-ਭਾਸ਼ਾ ਦਾ ਤਿਆਗ ਕਰਕੇ ਫ਼ਾਰਸੀ ਬੋਲਦੇ ਸਨ ਤੇ ਮੀਆਂ ਅਖਵਾਉਣ ਵਿੱਚ ਮਾਣ ਮਹਿਸੂਸ ਕਰਦੇ ਸਨ। ਢੋਂਗ ਅਤੇ ਪਾਖੰਡ ਹੀ ਮਨੁੱਖਾ ਜ਼ਿੰਦਗੀ ਦਾ ਹਿੱਸਾ ਬਣ ਚੁੱਕੇ ਸਨ।

**ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ।।**
**ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ।।**
**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ।।**

(ਗੁ.ਗ੍ਰੰ.ਸਾ. ਅੰਗ 463)

ਅਜਿਹੇ ਹਾਲਾਤਾਂ ਵਿੱਚ ਪੰਜਾਬ ਦੀ ਧਰਤੀ 'ਤੇ ਸਿੱਖ ਧਰਮ ਦਾ ਸੂਰਜ ਪ੍ਰਕਾਸ਼ਮਾਨ ਹੋਇਆ, ਜਿਸ ਨੇ ਸਦੀਆਂ ਤੋਂ ਦਬੀ-ਕੁਚਲੀ ਲੋਕਾਈ ਨੂੰ ਮਨੁੱਖ ਹੋਣ ਦਾ ਅਹਿਸਾਸ ਹੀ ਨਹੀਂ ਕਰਾਇਆ ਸਗੋਂ 'ਜੂਝ ਮਰੋਂ ਤਾ ਸਾਚ ਪਤੀਜੈ' ਦਾ ਨਵਾਂ ਮਾਰਗ ਵੀ ਦਰਸਾਇਆ। ਇਸ ਦਾ ਪ੍ਰਗਟਾਅ ਭਾਈ ਗੁਰਦਾਸ ਜੀ ਇਸ ਤਰ੍ਹਾਂ ਕਰਦੇ ਹਨ :

**ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣ ਹੋਆ।।**
**ਜਿਉ ਕਰ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ।।..**
**ਜਿਥੇ ਬਾਬਾ ਪੈਰ ਧਰੇ ਪੂਜਾ ਆਸਣੁ ਥਾਪਣਿ ਸੋਆ।।**
**ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਮੀ ਸਚਾ ਢੋਆ।।**

(ਭਾਈ ਗੁਰਦਾਸ, ਵਾਰ 1 ਪਉੜੀ 27)

ਭਾਈ ਗੁਰਦਾਸ ਦੇ ਉਕਤ ਸ਼ਬਦਾਂ ਦੀ ਪੁਸ਼ਟੀ 20ਵੀਂ ਸਦੀ ਵਿੱਚ ਉਰਦੂ

ਦੇ ਸ਼ਇਰ ਸਰ ਮੁਹੰਮਦ ਇਕਬਾਲ ਨੇ ਬਹੁਤ ਖ਼ੂਬਸੂਰਤੀ ਨਾਲ ਇਸ ਤਰ੍ਹਾਂ ਕੀਤੀ ਹੈ:

**ਬੁਤ ਕਦਾਂ ਫਿਰ ਬਾਅਦ ਮੁਦੱਤ ਕੇ ਮਗਰ ਰੋਸ਼ਨ ਹੂਆ।**
**ਨੂਰੇ ਇਬਰਾਹੀਮ ਸੇ ਅਜ਼ਰ ਕਾ ਘਰ ਰੋਸ਼ਨ ਹੂਆ।**
**ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ।**
**ਹਿੰਦ ਕੋ ਇਕ ਮਰਦਿ-ਕਾਮਲਿ ਨੇ ਜਗਾਇਆ ਖਵਾਬ ਸੇ।**

ਡਾ. ਮੁਹੰਮਦ ਇਕਬਾਲ ਦੇ ਇਹ ਸ਼ਬਦ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੰਬੋਧਨ ਹਨ ਅਤੇ ਇਸ ਗੱਲ ਦਾ ਪ੍ਰਗਟਾਅ ਹਨ ਕਿ ਧਰਮ ਦੇ ਬਾਨੀ ਨੇ ਕਿਸ ਤਰ੍ਹਾਂ ਹਿੰਦੋਸਤਾਨ ਦੀ ਸ਼ੋਸ਼ਿਤ ਹੋ ਰਹੀ ਆਮ ਮਾਨਸਿਕਤਾ ਦੇ ਅੰਦਰ ਸੁਤੰਤਰਤਾ ਦੀ ਚਿਣਗ ਪੈਦਾ ਕਰ ਦਿੱਤੀ ਸੀ ਅਤੇ ਸਹਿਮ ਦੇ ਸਾਏ ਹੇਠ ਜੀਅ ਰਹੀ ਲੋਕਾਈ ਨੂੰ ਸਿਰ ਉੱਚਾ ਕਰਕੇ ਚਲਣ ਦੀ ਜਾਚ ਸਿਖਾਈ ਸੀ।

ਸਿੱਖ ਧਰਮ ਨੂੰ ਲੋਕ ਜੀਵਨ ਵਿੱਚ ਇਨਕਲਾਬ ਲਿਆਉਣ ਵਾਲਾ ਧਰਮ ਆਖਿਆ ਜਾਂਦਾ ਹੈ। ਇਨਕਲਾਬ ਦਾ ਅਰਥ ਇਥੇ ਮਾਨਸਿਕ ਪਰਿਵਰਤਨ ਵਜੋਂ ਲਿਆ ਜਾ ਰਿਹਾ ਹੈ। ਲੋਕਾਂ ਦੇ ਜੀਵਨ ਦਾ ਨਵੇਂ ਸਿਰਿਓਂ ਨਿਰਮਾਣ ਕਰਨਾ ਸਿੱਖੀ ਦਾ ਕੇਂਦਰੀ ਸਰੋਕਾਰ ਹੈ। ਸਮਾਜ ਦਾ ਅਜਿਹਾ ਪੁਨਰ-ਨਿਰਮਾਣ ਲੋਕ ਜੀਵਨ ਵਿੱਚ ਸਮੁੱਚੀ ਤਬਦੀਲੀ 'ਤੇ ਹੀ ਅਧਾਰਤ ਹੁੰਦਾ ਹੈ।

ਸਿੱਖ ਧਰਮ ਦੇ ਬਾਨੀ ਇਸ ਗੱਲ ਤੋਂ ਚੇਤੰਨ ਸਨ ਕਿ ਕਿਸੇ ਦੇਸ਼ ਜਾਂ ਕੌਮ ਦੀ ਆਤਮਾ ਆਜ਼ਾਦ ਅਤੇ ਉਸਾਰੂ ਅਧਿਆਤਮਕ ਵਾਯੂ-ਮੰਡਲ ਵਿੱਚ ਹੀ ਪ੍ਰਫੁੱਲਤ ਹੋ ਸਕਦੀ ਹੈ। ਪਰ ਹਿੰਦੋਸਤਾਨ ਦੇ ਲੋਕਾਂ ਦੀ ਆਤਮਾ ਸਿੱਖ ਧਰਮ ਦੇ ਆਗਮਨ ਵੇਲੇ ਗ਼ੁਲਾਮੀ ਦੀਆਂ ਜ਼ੰਜੀਰਾਂ ਵਿੱਚ ਜੱਕੜੀ ਹੋਣ ਕਾਰਣ ਇਸ ਤਰ੍ਹਾਂ ਬਲਹੀਣ ਹੋ ਗਈ ਸੀ ਕਿ ਉਹ ਗ਼ਲਾਮੀ ਦੀਆਂ ਇਨ੍ਹਾਂ ਜ਼ੰਜੀਰਾਂ ਨੂੰ ਤੋੜਨ ਤੋਂ ਪੂਰੀ ਤਰ੍ਹਾਂ ਅਸਮਰਥ ਹੋ ਗਈ ਸੀ। ਹਿੰਦੁਸਤਾਨੀਆਂ ਦੇ ਮਨਾਂ ਵਿੱਚ ਕਮਜ਼ੋਰੀ, ਨਿਰਾਸ਼ਤਾ ਤੇ ਫੁੱਟ ਦੇ ਕਾਲੇ ਬਦਲਾਂ ਨੇ ਮਾਨਵ ਨੂੰ ਹੀਣਤਾ ਵੱਲ ਐਨਾ ਧੱਕ ਦਿੱਤਾ ਸੀ ਕਿ ਪਰਾਈ ਚਾਕਰੀ ਦੇ ਧੁੱਖਦੇ ਕੋਲੇ ਨੇ ਉਨ੍ਹਾਂ ਦਾ ਜੀਵਨ ਕਾਲਾ ਤੇ ਰਸਹੀਨ ਕਰਕੇ, ਗ਼ੁਲਾਮੀ ਦੇ ਸੜਾਂਦ ਤੇ ਬਦਬੂ ਨੂੰ ਹੀ ਜੀਵਨ ਕਰਾਰ ਦੇ ਦਿੱਤਾ ਸੀ। ਕੌਮੀਅਤ ਅਤੇ ਆਜ਼ਾਦੀ ਦੀ ਭਾਵਨਾ ਆਮ ਲੋਕਾਂ ਦੀ ਮਾਨਸਿਕਤਾ ਵਿੱਚੋਂ ਪੂਰੀ ਤਰ੍ਹਾਂ ਮਰ ਚੁੱਕੀ ਸੀ। ਸੂਰਬੀਰਾਂ ਦੇ ਇਸ ਦੇਸ਼ ਵਿੱਚ ਆਜ਼ਾਦੀ ਤੋਂ ਆਪਾ ਵਾਰਨ ਦੇ ਜਜ਼ਬੇ, ਬ੍ਰਾਹਮਣ ਦਿਮਾਗ ਦੀ ਵਾਲ ਤੋਂ ਖੱਲ ਉਤਾਰਨ ਵਾਲੀ ਬਾਰੀਕ ਅਕਲ ਦੀ ਭੇਟਾ ਹੋ ਚੁੱਕੇ ਸਨ। ਲੋਕ ਆਪਣੇ ਜੀਵਨ ਵਿੱਚ ਰੀਤਾਂ-ਰਸਮਾਂ ਦੀ ਪੂਰਤੀ ਬਿਨਾ ਸੋਚੇ-ਸਮਝੇ ਇੱਕ ਬੋਝ ਵਾਂਗ ਜਾਂ ਮਜਬੂਰੀ ਵਿੱਚ ਕਰ ਰਹੇ ਸਨ। ਲੋਕਾਂ ਦੇ ਕਰਮ ਤੇ ਧਰਮ ਦੋਹਾਂ ਵਿੱਚ ਵਿੱਥ ਪੈ ਚੁੱਕੀ ਸੀ।

ਅਸਲ ਵਿੱਚ ਧਰਮ ਤੇ ਲੋਕ ਜੀਵਨ ਵਿੱਚ ਪਈ ਇਹ ਵਿੱਥ ਹੀ ਮਾਨਸਿਕ ਅਤੇ ਸਮਾਜਿਕ ਤੌਰ 'ਤੇ ਮਨੁੱਖ ਨੂੰ ਪਤਨ ਵੱਲ ਲੈ ਕੇ ਜਾ ਰਹੀ ਸੀ। ਭਾਰਤੀ ਧਰਮ ਆਪਣੇ ਸੁਆਰਥ ਸਿੱਧੀ ਵੱਲ ਸੇਧਤ ਸੀ ਅਤੇ ਭਾਈਚਾਰਕ ਸਾਂਝ ਦਾ ਉਸ ਨੇ ਖ਼ਾਤਮਾ ਕਰ ਦਿੱਤਾ ਸੀ। ਅਜਿਹੀ ਸਮਾਜਿਕ ਉਥਲ-ਪਥਲ ਦੀ ਸਥਿਤੀ ਵਿੱਚ ਆਮ

ਲੋਕ ਲੀਹ ਕੁੱਟਣ ਵਾਂਗ ਜੀਵਨ ਜਿਊਂਦੇ ਵੀ ਜਾਂਦੇ ਅਤੇ ਅੰਦਰੋਂ-ਅੰਦਰੀਂ ਔਖੇ ਹੁੰਦੇ ਹੋਏ ਵੀ ਚੁੱਪ ਬਹਿਣ ਲਈ ਮਜਬੂਰ ਹੁੰਦੇ। ਧਰਮ ਤੇ ਧਰਮ ਦੇ ਆਗੂ ਉਨ੍ਹਾਂ ਨੂੰ ਸਬਰ ਕਰਨ ਅਤੇ ਭਾਣਾ ਮੰਨਣ ਵਾਲੇ ਬਣਨ ਦੀ ਸਿੱਖਿਆ ਦੇ ਕੇ ਸੁਲਾਈ ਰੱਖਦੇ, ਉਨ੍ਹਾਂ ਨੂੰ ਸਵਰਗ ਦੇ ਲਾਰੇ 'ਤੇ ਜਿਊਣ ਅਤੇ ਇਸ ਵਿੱਚੋਂ ਤਸੱਲੀ ਲੱਭਣ ਦੀ ਸਿੱਖਿਆ ਵੀ ਦਿੱਤੀ ਜਾਂਦੀ ਰਹੀ। ਤਕਰੀਬਨ ਅਜਿਹਾ ਕੁਝ ਹੀ ਹਿੰਦੋਸਤਾਨ ਦੀ ਧਰਤੀ ਉੱਤੇ ਵਾਪਰ ਰਿਹਾ ਸੀ ਜਦੋਂ ਗੁਰੂ ਨਾਨਕ ਦੇਵ ਜੀ ਇਸ ਧਰਤੀ 'ਤੇ ਆਏ ਸਨ।

ਸਿੱਖ ਧਰਮ ਦੀ ਆਰੰਭਤਾ ਗੁਰੂ ਨਾਨਕ ਪਾਤਸ਼ਾਹ ਨੇ ਕੀਤੀ ਅਤੇ ਸਿੱਖੀ ਦੇ ਇਸ ਪਵਿੱਤਰ ਬੂਟੇ ਨੂੰ ਨੌਂ ਹੋਰ ਗੁਰੂ ਸਾਹਿਬਾਨ ਨੇ ਸਿੰਜਿਆ, ਪਾਲਿਆ-ਪੋਸਿਆ, ਸੰਭਾਲਿਆ ਅਤੇ ਵੱਡਿਆਂ ਕੀਤਾ। ਗੁਰੂ ਨਾਨਕ ਪਾਤਸ਼ਾਹ ਦੇ ਦਿੱਤੇ ਹੋਏ ਸਿਧਾਂਤਾਂ ਤੇ ਸਿੱਖੀ ਦੇ ਇਸ ਬੂਟੇ ਨੂੰ ਫਲ ਲੱਗਣ ਤਕ 230 ਸਾਲ ਦਾ ਸਮਾਂ ਲੱਗਾ ਅਤੇ ਇਸ ਬੂਟੇ ਦੇ ਪਵਿੱਤਰ ਫਲ ਦਾ ਨਾਮ 'ਖ਼ਾਲਸਾ' ਰੱਖਿਆ ਗਿਆ।

ਖ਼ਾਲਸਾ ਉਹ ਸਰ ਜ਼ਮੀਨ ਸੀ ਜਿਹੜੀ ਕੇਵਲ ਇੱਕ ਅਕਾਲ ਪੁਰਖ ਦੇ ਅਧੀਨ ਸੀ। ਉਸ ਦਾ ਕਿਸੇ ਸਮਾਜਿਕ ਵਰਤਾਰੇ ਦੇ ਅਹਿਲਕਾਰ ਦੀ ਅਧੀਨਗੀ ਵਿੱਚ ਆਉਣ ਦਾ ਸੁਆਲ ਹੀ ਨਹੀਂ ਸੀ। ਇਸ ਦਾ ਸਪਸ਼ਟ ਪ੍ਰਗਟਾਅ ਖ਼ਾਲਸਾਈ ਬੋਲੇ ਤੋਂ ਵੀ ਹੋ ਜਾਂਦਾ ਹੈ :

**ਵਾਹਿਗੁਰੂ ਜੀ ਕਾ ਖ਼ਾਲਸਾ।।**
**ਵਾਹਿਗੁਰੂ ਜੀ ਕੀ ਫ਼ਤਹਿ।।**

ਇਸ ਵਾਹਿਗੁਰੂ ਦੇ ਖ਼ਾਲਸੇ ਨੂੰ ਅਕਾਲ ਪੁਰਖ ਨੇ ਆਪਣੇ ਅਲੌਕਿਕ ਨਾਦ ਵਜੋਂ ਭੇਜਿਆ, ਜਿਸ ਦੇ ਹੁਕਮ ਵਿੱਚ ਚਲਦਿਆਂ ਇਸ ਨੇ ਆਪਣੀ ਜ਼ਿੰਦਗੀ ਬਤੀਤ ਕਰਨੀ ਸੀ। ਉਸੇ 'ਅਲੌਕਿਕ ਨਾਦ' ਨੂੰ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ ਦੇ "ਗੁਰੂ ਮਾਨਿਓ ਗ੍ਰੰਥ" ਦਾ ਨਿਰਾਲਾ ਹੁਕਮ ਜਾਰੀ ਕਰ ਦਿੱਤਾ। ਇਸ ਪਵਿੱਤਰ ਸ਼ਬਦ ਨੂੰ ਖ਼ਾਲਸਾ ਹਿਰਦਿਆਂ ਨੇ ਇਸ ਤਰ੍ਹਾਂ ਸੰਭਾਲਿਆ ਹੋਇਆ ਹੈ :

**ਆਗਿਆ ਭਈ ਅਕਾਲ ਕੀ**
**ਤਬੈ ਚਲਾਇਓ ਪੰਥ।।**
**ਸਭ ਸਿੱਖਨ ਕਉ ਹੁਕਮ ਹੈ**
**ਗੁਰੂ ਮਾਨਿਓ ਗ੍ਰੰਥ।।**

# ਆਦਿ ਗ੍ਰੰਥ

ਧੁਰੋਂ ਪਠਾਏ ਗੁਰੂ ਨਾਨਕ ਪਾਤਸ਼ਾਹ ਨੇ 'ਧੁਰ ਕੀ ਬਾਣੀ' ਨੂੰ ਆਪ ਉਚਾਰਿਆ ਵੀ ਤੇ ਸੰਭਾਲਿਆ ਵੀ। ਆਪ ਜੀ ਨੇ ਇਸ ਬਾਣੀ ਨੂੰ 'ਖਸਮ ਕੀ ਬਾਣੀ' ਜਾਣ ਕਰਕੇ ਅਤਿ ਆਦਰ-ਸਤਿਕਾਰ ਦਾ ਤਰੀਕਾ ਲੋਕਾਈ ਨੂੰ ਸਮਝਾਇਆ ਅਤੇ ਇਸ ਨਵੇਂ ਨਿਵੇਕਲੇ ਧਰਮ ਦੀ ਵਿਲੱਖਣ ਪਛਾਣ ਨੂੰ ਸਿਧਾਂਤਕ ਤੌਰ 'ਤੇ ਸਥਿਰ ਕੀਤਾ। ਇਹ ਪਹਿਲੀ ਵੇਰਾਂ ਸੀ ਕਿ ਪਰਮਾਤਮਾ ਦੀ ਹੋਂਦ ਦੇ ਸੰਕਲਪ ਵਿੱਚ ਸਰਗੁਣ ਤੇ ਨਿਰਗੁਣ, ਨਿਰਭਉ ਤੇ ਨਿਰਵੈਰ, ਦਿੱਸਦੇ ਸੰਸਾਰ ਤੇ ਅਣਦਿੱਸਦੇ ਬ੍ਰਹਿਮੰਡ ਦੀ ਵਿਸ਼ਾਲਤਾ ਵਿੱਚ ਨਿਰੰਤਰਤਾ ਨੂੰ '੧ਓ' ਦਾ ਵਿਸਤਾਰ ਦੱਸਿਆ। ਹਰ ਕੋਈ ਦੁਨੀਆ ਦੇ ਫ਼ਰਜ਼ ਨਿਭਾਉਂਦਿਆਂ ਹੋਇਆ ਵੀ ਧਰਮੀ ਜੀਵਨ ਬਤੀਤ ਕਰ ਸਕਦਾ ਹੈ। ਇਸ ਸਾਰੇ ਦਾ ਵਿਸਤਾਰ ਸ਼ਬਦ ਗੁਰੂ ਦੇ ਰਾਹੀਂ ਹੋਣਾ ਦੱਸਿਆ ਹੈ। ਗੁਰੂ ਨਾਨਕ ਪਾਤਸ਼ਾਹ ਦਾ ਅਕੀਦਾ ਮਾਨਵ ਜਾਤਿ ਨੂੰ 'ਸ਼ਬਦ ਗੁਰੂ' ਨਾਲ ਜੋੜਣ ਦਾ ਸੀ ਤਾਂ ਕਿ ਲੋਕਾਈ ਨੂੰ ਵਹਿਮਾਂ-ਭਰਮਾਂ ਦੇ ਵਿਅਰਥ ਚੱਕਰਾਂ ਵਿਚੋਂ ਕੱਢ ਕੇ ਇੱਕ ਅਕਾਲ ਪੁਰਖ ਦੀ ਅਰਾਧਨਾ ਲਈ ਪ੍ਰੇਰਿਆ ਜਾਵੇ।

ਗੁਰੂ ਅੰਗਦ ਪਾਤਸ਼ਾਹ ਨੇ ਇਸੇ ਬਾਣੀ ਦੀ ਸੰਭਾਲ ਤੇ ਵਿਸਤਾਰ ਆਪਣੇ ਗੁਰੂ ਕਾਲ ਵਿੱਚ ਕੀਤੀ ਅਤੇ ਗੁਰਮੁਖੀ ਲਿਪੀ ਨੂੰ ਸ਼ਿੰਗਾਰਿਆ ਤੇ ਪ੍ਰਚਾਰਿਆ ਜਿਸ ਵਿੱਚ ਇਸ ਬਾਣੀ ਦੀ ਸੰਭਾਲ ਹੋ ਰਹੀ ਸੀ। ਗੁਰੂ ਅਮਰਦਾਸ ਜੀ ਦੇ ਸਮੇਂ ਗੁਰੂ ਘਰ ਦਾ ਵਿਰੋਧ ਕੁਝ ਵਧੇਰੇ ਉੱਚੀ ਸੁਰ ਵਿੱਚ ਹੋਇਆ ਅਤੇ ਕੱਚੀ ਬਾਣੀ ਦੀ ਰਚਨਾ ਵੀ ਹੋਣ ਲੱਗ ਪਈ ਜਿਸਦੇ ਨਿਖੇੜੇ ਲਈ ਗੁਰੂ ਪਾਤਸ਼ਾਹ ਨੇ ਬਾਣੀ ਦੇ ਅੰਦਰ ਇਸ ਦਾ ਨਿਬੇੜਾ ਕਰ ਦਿੱਤਾ :

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।**
**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।**
**ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।।**

(ਗੁ.ਗ੍ਰੰ.ਸਾ. ਅੰਗ 920)

ਗੁਰੂ ਰਾਮਦਾਸ ਜੀ ਨੇ ਸੰਗੀਤ ਤੇ ਰਾਗ ਪੱਖੋਂ ਬਾਣੀ ਦੀ ਕਲਾਤਮਕਤਾ ਨੂੰ ਸਿਖਰਾਂ ਤਕ ਪਹੁੰਚਾਇਆ। ਨਾਲ ਹੀ ਆਪ ਜੀ ਨੇ ਬਾਣੀ ਤੇ ਗੁਰੂ ਵਿੱਚ ਅਭੇਦਤਾ ਨੂੰ ਸਪਸ਼ਟਤਾ ਦੇ ਨਾਲ ਬਿਆਨ ਕੀਤਾ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।।**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ।।**

(ਗੁ.ਗ੍ਰੰ.ਸਾ. ਅੰਗ 982)

ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਵੱਧ ਬਾਣੀ ਰਚਨਾ ਅਤੇ ਸੰਪੂਰਨ ਬਾਣੀ ਦਾ ਸੰਕਲਨ ਤੇ ਸੰਪਾਦਨ ਕਰ ਇਸਨੂੰ 'ਆਦਿ ਗ੍ਰੰਥ' ਦਾ ਨਾਂ ਦੇ ਦਿੱਤਾ। ਇਹ

ਦੁਨੀਆ ਦਾ ਪਹਿਲਾ ਅਜਿਹਾ ਧਾਰਮਿਕ ਗ੍ਰੰਥ ਹੋਇਆ ਜਿਸਦਾ ਸੰਪਾਦਨ ਖ਼ੁਦ ਧਰਮ ਦੇ ਬਾਨੀ ਨੇ ਆਪ ਕੀਤਾ। 'ਆਦਿ ਗ੍ਰੰਥ' ਦੇ ਪਹਿਲੇ ਪ੍ਰਕਾਸ਼ ਤੋਂ ਬਾਅਦ ਗੁਰੂ ਸਾਹਿਬ ਨੇ ਆਪਣਾ ਸਿੰਘਾਸਨ ਨੀਵਾਂ ਕਰ ਲਿਆ ਅਤੇ ਬਾਣੀ ਦੇ ਸਤਿਕਾਰ ਤੇ ਪਿਆਰ ਦੀ ਜਾਚ ਸੰਗਤ ਨੂੰ ਸਿਖਾਈ।

ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਬਾਣੀ ਦੇ ਪ੍ਰਚਾਰ ਤੇ ਪਸਾਰ ਲਈ 'ਆਦਿ ਗ੍ਰੰਥ' ਦੇ ਬਹੁਤ ਸਾਰੇ ਉਤਾਰੇ ਕਰਵਾਏ ਅਤੇ ਸਭ ਤੋਂ ਵੱਧ ਉਤਾਰੇ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ਹੋਏ ਮਿਲਦੇ ਹਨ। ਬਾਣੀ ਦੇ ਅਦਬ-ਸਤਿਕਾਰ ਨੂੰ ਕਾਇਮ ਰੱਖਣ ਲਈ ਪੁੱਤਰ ਦਾ ਤਿਆਗ ਵੀ ਕਰਨਾ ਪਿਆ ਤਾਂ ਆਪ ਨੇ ਰਾਮਰਾਇ ਨੂੰ ਮੂੰਹ ਨਾ ਲਾਇਆ ਅਤੇ ਯੋਗਤਾ ਨੂੰ ਪ੍ਰਮੁੱਖ ਰਖਦਿਆਂ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗੁਰਿਆਈ ਦੀ ਸੌਂਪਣਾ ਕੀਤੀ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਇਸ ਬਾਣੀ ਦੇ ਪ੍ਰਚਾਰ-ਪਸਾਰ ਲਈ ਵੱਡੇ ਪ੍ਰਚਾਰਕ ਦੌਰੇ ਕੀਤੇ, ਆਪ ਬਾਣੀ ਉਚਾਰੀ ਅਤੇ ਇੱਕ ਨਵਾਂ ਰਾਗ 'ਜੈਜਾਵੰਤੀ' ਵੀ ਵਰਤਿਆ।

ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਤੇ ਅਨੰਦਪੁਰ ਸਾਹਿਬ ਵਿਖੇ ਬਾਣੀ ਦੀ ਸੰਭਾਲ, ਲਿਖਾਈ ਤੇ ਵਿਆਖਿਆ ਦਾ ਵੱਡੇ ਪੱਧਰ ਉੱਤੇ ਪ੍ਰਬੰਧ ਕੀਤਾ ਅਤੇ ਤਲਵੰਡੀ ਸਾਬੋ ਵਿਖੇ ਅੱਜ ਦੀ ਮੌਜੂਦਾ 'ਗੁਰੂ ਗ੍ਰੰਥ ਸਾਹਿਬ' ਦੀ ਬੀੜ ਦਾ ਸਰੂਪ ਤਿਆਰ ਕਰਵਾਇਆ, ਜਿਸਨੂੰ ਨਾਂਦੇੜ ਵਿਖੇ ਗੁਰਿਆਈ ਦੀ ਸੌਂਪਣਾ ਕਰ, ਆਪ ਮੱਥਾ ਟੇਕ ਕੇ, ਗੁਰੂ ਜੋਤਿ ਉਸ ਵਿੱਚ ਟਿਕਾ ਕੇ, ਸਿੱਖਾਂ ਨੂੰ ਉਸਦੇ ਲੜ ਲਾ ਦਿੱਤਾ। ਇਸ ਤਰ੍ਹਾਂ ਆਪ ਨੇ ਗੁਰੂ ਪੰਥ ਨੂੰ 'ਗੁਰੂ ਗ੍ਰੰਥ' ਦੀ ਤਾਬਿਆਂ ਕਰ ਦਿੱਤਾ।

# ਗੁਰੂ ਮਾਨਿਓ ਗ੍ਰੰਥ

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਛੱਡਣ ਤੋਂ ਬਾਅਦ ਜਦੋਂ ਤਲਵੰਡੀ ਸਾਬੋ ਵਿਖੇ ਰੈਨ-ਬਸੇਰਾ ਬਣਾਇਆ ਤਾਂ ਉੱਥੇ 'ਆਦਿ ਗ੍ਰੰਥ' ਦੀ ਸੰਪੂਰਨ ਬਾਣੀ ਨੂੰ ਲਿਖਤੀ ਰੂਪ ਪ੍ਰਦਾਨ ਕੀਤਾ। ਇਸ ਲਿਖਤੀ ਰੂਪ ਦੀ ਸੇਵਾ ਦਾ ਕਾਰਜ ਭਾਰ ਭਾਈ ਮਨੀ ਸਿੰਘ ਜੀ ਦੇ ਹਿੱਸੇ ਆਇਆ। ਇਸ ਗ੍ਰੰਥ ਵਿੱਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕੀਤੀ ਅਤੇ ਜੈਜਾਵੰਤੀ ਰਾਗ ਸ਼ਾਮਿਲ ਕਰ ਰਾਗਾਂ ਦੀ ਗਿਣਤੀ 31 ਕਰ ਦਿੱਤੀ। ਇਸੇ ਪਵਿੱਤਰ ਧਰਮ ਗ੍ਰੰਥ ਨੂੰ 1708 ਈ. ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ-ਜੋਤਿ ਸਮਾਉਣ ਵੇਲੇ ਗੁਰਗੱਦੀ ਦੇ ਸਿੱਖਾਂ ਨੂੰ 'ਗੁਰੂ ਗ੍ਰੰਥ ਸਾਹਿਬ' ਦੇ ਲੜ ਲਾਇਆ ਅਤੇ 'ਸ਼ਬਦ ਗੁਰੂ' ਦਾ ਨਵਾਂ ਪ੍ਰਸੰਗ ਸਥਾਪਿਤ ਕਰ ਦਿੱਤਾ।

**ਆਗਿਆ ਭਈ ਅਕਾਲ ਕੀ, ਤਬੈ ਚਲਾਯੋ ਪੰਥ।**
**ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।**
**ਗੁਰੂ ਗ੍ਰੰਥ ਕੋ ਮਾਨੀਓਹੁ, ਪ੍ਰਗਟ ਗੁਰਾਂ ਕੀ ਦੇਹ।**
**ਜੋ ਪ੍ਰਭੁ ਕੋ ਮਿਲਬੋ ਚਹੈ, ਖੋਜ ਸ਼ਬਦ ਮੈ ਲੇਹ।**

# ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ

ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਕਾਰਜ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੁਆਰਾ ਸੰਪੂਰਨ ਹੋਇਆ। 1599 ਈ. ਵਿੱਚ ਇਸ ਗ੍ਰੰਥ ਦੀ ਸੰਪਾਦਨਾ ਦਾ ਕਾਰਜ ਆਰੰਭ ਹੋਇਆ। ਸੰਪਾਦਨਾ ਦੇ ਕਾਰਜ ਲਈ ਅੰਮ੍ਰਿਤਸਰ ਦੇ ਬਿਲਕੁਲ ਨਜ਼ਦੀਕ ਰਾਮਸਰ ਦੇ ਰਮਣੀਕ ਸਥਾਨ ਦੀ ਚੋਣ ਕੀਤੀ ਗਈ। ਇਸ ਪਵਿੱਤਰ 'ਆਦਿ ਗ੍ਰੰਥ' ਨੂੰ ਲਿਖਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੋਇਆ ਅਤੇ 1604 ਈ. ਨੂੰ ਇਹ ਮਹਾਨ ਕਾਰਜ ਸੰਪੂਰਨ ਹੋਇਆ।

'ਆਦਿ ਗ੍ਰੰਥ' ਦਾ ਪਹਿਲਾ ਪ੍ਰਕਾਸ਼ 1 ਸਤੰਬਰ 1604 ਈ. ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤਾ ਗਿਆ ਅਤੇ ਬਾਬਾ ਬੁੱਢਾ ਜੀ ਨੂੰ ਇਸਦੇ ਪਹਿਲੇ ਗ੍ਰੰਥੀ ਵਜੋਂ ਥਾਪਿਆ ਗਿਆ। ਇਸ ਪਹਿਲੇ ਪ੍ਰਕਾਸ਼ ਦੇ ਸਮੇਂ ਜੋ ਹੁਕਮਨਾਮਾ ਆਇਆ, ਉਹ ਇਹ ਹੈ :

**ਸੂਹੀ ਮਹਲਾ ੫ ।।**
**ਸੰਤਾ ਕੇ ਕਾਰਜਿ ਆਪਿ ਖਲੋਇਆ**
**ਹਰਿ ਕੰਮੁ ਕਰਾਵਣਿ ਆਇਆ ਰਾਮ ।।**
**ਧਰਤਿ ਸੁਹਾਵੀ ਤਾਲੁ ਸੁਹਾਵਾ**
**ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ।।**
**ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ**
**ਸਗਲ ਮਨੋਰਥ ਪੂਰੇ ।।**
**ਜੈ ਜੈ ਕਾਰੁ ਭਇਆ ਜਗ ਅੰਤਰਿ**
**ਲਾਥੇ ਸਗਲ ਵਿਸੂਰੇ ।।**
**ਪੂਰਨ ਪੁਰਖ ਅਚੁਤ ਅਬਿਨਾਸੀ**
**ਜਸੁ ਵੇਦ ਪੁਰਾਣੀ ਗਾਇਆ ।।**
**ਅਪਨਾ ਬਿਰਦੁ ਰਖਿਆ ਪਰਮੇਸਰਿ**
**ਨਾਨਕ ਨਾਮੁ ਧਿਆਇਆ ।।**

(ਗੁ.ਗ੍ਰੰ.ਸਾ. ਅੰਗ 783)

# ਬਾਣੀ ਸੰਪਾਦਨ

ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਤ ਕੀਤੇ ਗੁਰੂ ਗ੍ਰੰਥ ਸਾਹਿਬ ਦੇ ਪਵਿੱਤਰ ਸਰੂਪ ਨੂੰ ਸੁਖੈਨ ਤਰੀਕੇ ਨਾਲ ਸਮਝਣ ਲਈ ਇਸਨੂੰ ਤਿੰਨ ਹਿੱਸਿਆਂ ਵਿੱਚ ਵੰਡ ਕੇ ਵੇਖਿਆ ਜਾ ਸਕਦਾ ਹੈ :

1. ਅੰਗ ਨੰਬਰ 1 ਤੋਂ 13 ਤਕ - ਨਿਤਨੇਮ ਦੀਆਂ ਬਾਣੀਆਂ ਦਰਜ ਕੀਤੀਆਂ ਗਈਆਂ ਹਨ ਜਿਨ੍ਹਾਂ ਵਿੱਚ 'ਜਪੁ' ਰਾਗ ਰਹਿਤ ਬਾਣੀ ਹੈ ਅਤੇ 'ਸੋ ਦਰੁ' ਤੇ 'ਸੋਹਿਲਾ' ਦੇ ਸ਼ਬਦ ਸੰਗ੍ਰਹਿ ਰਾਗਾਂ ਵਿੱਚ ਵੀ ਹਨ।
2. ਅੰਗ ਨੰਬਰ 14 ਤੋਂ 1353 ਤਕ - ਇਹ ਸੰਪੂਰਨ ਰਾਗ ਬੱਧ ਬਾਣੀ ਹੈ ਅਤੇ ਗੁਰੂ ਗ੍ਰੰਥ ਸਾਹਿਬ ਦਾ ਵੱਡਾ ਹਿੱਸਾ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਹਿੱਸੇ ਨੂੰ 30 ਰਾਗਾਂ ਵਿੱਚ ਵੰਡਿਆ ਅਤੇ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਪਵਿੱਤਰ ਰਚਨਾ ਅਤੇ ਜੈਜਾਵੰਤੀ ਰਾਗ ਦਰਜ ਕਰਕੇ ਰਾਗਾਂ ਦੀ ਗਿਣਤੀ 31 ਕਰ ਦਿੱਤੀ।
3. ਅੰਗ ਨੰਬਰ 1353 ਤੋਂ 1430 ਤਕ - ਇਸ ਹਿੱਸੇ ਵਿੱਚ ਅੰਕਿਤ ਬਾਣੀਆਂ ਦਾ ਵੇਰਵਾ ਇਸ ਤਰ੍ਹਾਂ ਹੈ :

| | | |
|---|---|---|
| 1. | ਸਲੋਕ ਸਹਸਕ੍ਰਿਤੀ ਮਹਲਾ ਪਹਿਲਾ | 1353 |
| 2. | ਸਲੋਕ ਸਹਸਕ੍ਰਿਤੀ ਮਹਲਾ ਪੰਜਵਾਂ | 1353 |
| 3. | ਗਾਥਾ ਮਹਲਾ ੫ | 1360 |
| 4. | ਫੁਨਹੇ ਮਹਲਾ ੫ | 1361 |
| 5. | ਚਉਬੋਲੇ ਮਹਲਾ ੫ | 1363 |
| 6. | ਸਲੋਕ ਭਗਤ ਕਬੀਰ ਜੀਉ ਕੇ | 1364 |
| 7. | ਸਲੋਕ ਸ਼ੇਖ ਫਰੀਦ ਕੇ | 1377 |
| 8. | ਸਵੱਈਏ ਸ੍ਰੀ ਮੁਖਬਾਕ ਮਹਲਾ ੫ | 1385 |
| 9. | ਸਵੱਈਏ ਭੱਟਾਂ ਕੇ | 1389 |
| 10. | ਸਲੋਕ ਵਾਰਾਂ ਤੇ ਵਧੀਕ | 1410 |
| 11. | ਸਲੋਕ ਮਹਲਾ ੯ | 1426 |
| 12. | ਮੁੰਦਾਵਣੀ ਮਹਲਾ ੫ | 1429 |
| 13. | ਰਾਗ ਮਾਲਾ | 1429 |

# ਰਾਗਾਂ ਦੀ ਤਰਤੀਬ

ਰਾਗ ਸੰਗੀਤ ਦੀ ਬੁਨਿਆਦ ਹੈ ਅਤੇ ਸੰਗੀਤ ਦੇ ਮਹੱਤਵ ਤੋਂ ਗੁਰੂ ਸਾਹਿਬਾਨ ਭਲੀ-ਭਾਂਤ ਜਾਣੂ ਸਨ। ਸਾਰੀਆਂ ਸੂਖਮ ਕਲਾਵਾਂ ਵਿੱਚ ਸੰਗੀਤ ਸਿਖਰ 'ਤੇ ਆਉਂਦਾ ਹੈ ਕਿਉਂਕਿ ਇਹ ਮਨੁੱਖ ਨੂੰ ਵਿਸਮਾਦ ਵਿੱਚ ਲੈ ਜਾਂਦਾ ਹੈ। ਸੰਗੀਤ ਦਾ ਪ੍ਰਭਾਵ ਅਜਿਹਾ ਹੁੰਦਾ ਹੈ ਕਿ ਰਾਹ ਚਲਦੇ ਰਾਹੀਆਂ ਦੇ ਪੈਰ ਆਪ-ਮੁਹਾਰੇ ਰੁੱਕ ਜਾਂਦੇ ਹਨ, ਪੰਛੀ ਖੰਭ ਮਾਰਨਾ ਛੱਡ ਦਿੰਦੇ ਹਨ। ਜਿਵੇਂ ਕਿ ਸਾਨੂੰ ਪਤਾ ਹੀ ਹੈ ਕਿ ਗੁਰੂ ਨਾਨਕ ਪਾਤਸ਼ਾਹ ਦੇ ਸ਼ਬਦ ਅਤੇ ਭਾਈ ਮਰਦਾਨੇ ਦੀ ਰਬਾਬ ਹਮੇਸ਼ਾ ਅੰਗ-ਸੰਗ ਰਹੇ।

## ਗੁਰਮਤਿ ਸੰਗੀਤ

ਗੁਰੂ ਗ੍ਰੰਥ ਸਾਹਿਬ ਜੀ ਗੁਰਮਤਿ ਸੰਗੀਤ ਦੇ ਵੀ ਭੰਡਾਰ ਹਨ। ਗੁਰਮਤਿ ਸੰਗੀਤ ਭਾਰਤ ਦੀਆਂ ਬਾਕੀ ਸੰਗੀਤ ਪੱਧਤੀਆਂ ਤੋਂ ਕੁਝ ਨਿਵੇਕਲੀ ਹੈ ਅਤੇ ਇਸਨੇ ਬਾਕੀ ਸੰਗੀਤ ਪੱਧਤੀਆਂ ਨੂੰ ਬਹੁਤ ਕੁਝ ਦਿੱਤਾ ਹੈ।

ਭਾਰਤ ਵਿੱਚ ਸੰਗੀਤ ਦੀਆਂ ਇਹ ਵੰਨਗੀਆਂ ਮੁੱਖ ਹਨ - ਹਿੰਦੁਸਤਾਨੀ ਸੰਗੀਤ, ਕਰਨਾਟਕ ਜਾਂ ਦੱਖਣੀ ਸੰਗੀਤ, ਇਸਲਾਮੀ ਸੂਫੀਆਨਾ (ਕਾਫ਼ੀ) ਸੰਗੀਤ ਅਤੇ ਗੁਰਮਤਿ ਸੰਗੀਤ। ਗੁਰਮਤਿ ਸੰਗੀਤ ਦੀ ਵਿਲੱਖਣਤਾ ਬਾਕੀ ਪੱਧਤੀਆਂ ਤੋਂ ਇਸ ਕਰਕੇ ਹੈ ਕਿ ਇਸ ਪੱਧਤੀ ਵਿੱਚ ਸ਼ਬਦ ਦੀ ਪ੍ਰਧਾਨਤਾ ਹੈ 'ਰਾਗ ਨਾਦ ਸਬਦੇ ਸੋਹਣੇ'। ਇਥੇ ਚੌਕੀਆਂ ਦੀ ਪਰੰਪਰਾ ਹੈ, ਅਧਿਆਤਮਕਤਾ ਨੂੰ ਕਲਾਤਮਕਤਾ ਤੋਂ ਪਹਿਲ ਹੈ ਅਤੇ ਬਾਕੀ ਦੀਆਂ ਤਿੰਨ ਪੱਧਤੀਆਂ ਨਾਲ ਸੁਖਾਵਾਂ ਮੇਲ ਹੋਣ ਦੇ ਬਾਵਜੂਦ ਇਸਦੀ ਵੱਖਰੀ ਪਛਾਣ ਵੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰਮਤਿ ਸੰਗੀਤ ਦੇ ਸ਼ੁੱਧ ਰੂਪ ਵਿੱਚ ਰਾਗ ਦੇ ਥਾਟ ਤੇ ਸੁਰਾਂ ਕਾਇਮ ਹਨ। ਇਸ ਵਿੱਚ 31 ਮੁੱਖ ਰਾਗ ਹਨ ਅਤੇ 30 ਛਾਇਆ ਲਗ ਰਾਗ ਹਨ ਜਿਵੇਂ ਗਉੜੀ ਗੁਆਰੇਗੀ, ਗਉੜੀ ਚੇਤੀ ਆਦਿ। ਦੱਖਣੀ ਪੱਧਤੀ ਨਾਲ ਰਲਦੇ 'ਮਾਰੂ ਦਖਣੀ', 'ਰਾਮਕਲੀ ਦਖਣੀ' ਵੀ ਹਨ ਅਤੇ ਪੰਜਾਬ ਦੇ ਖਾਸ 'ਮਾਝ' ਤੇ ਦੇਸੀ ਰਾਗ - ਆਸਾ, ਸੂਹੀ ਤੇ ਤੁਖਾਰੀ ਹਨ। ਇਸ ਵਿੱਚ ਲੋਕ ਵਾਰਾਂ ਦੇ ਧੁਨੀਆਂ 'ਤੇ ਗਾਉਣ ਦੀ ਹਦਾਇਤ ਹੈ ਜੋ ਇਸ ਨੂੰ ਕਠੋਰ ਸ਼ਾਸਤਰੀ ਅਨੁਸ਼ਾਸ਼ਤ ਪਕੜ ਤੋਂ ਮੁਕਤ ਕਰ ਗੁਰਮਤਿ ਸੰਗੀਤ ਅਨੁਸਾਰੀ ਬਣਾ ਕੇ ਸਹਿਜ ਰੂਪ ਪ੍ਰਦਾਨ ਕਰਦੀ ਹੈ। ਲੋਕ ਸੰਗੀਤ ਦੇ ਗਾਇਕ ਰੂਪਾਂ ਦੀ ਆਪ ਮੁਹਾਰੀ ਖੁਲ੍ਹ ਦੇ ਕੇ ਸਹਿਜ ਅਨੁਸ਼ਾਸ਼ਨ ਵਿੱਚ ਬੰਨ੍ਹਦੀ ਹੈ। ਗੁਰਮਤਿ ਸੰਗੀਤ ਵਿੱਚ ਵਾਰਾਂ ਦਾ ਗਾਇਨ, ਪੜਤਾਲ ਅਤੇ ਤਬਲੇ ਵਾਲੇ ਦਾ ਗਾਇਨ ਵਿੱਚ ਸੰਪੂਰਨ ਤੌਰ 'ਤੇ ਸ਼ਾਮਲ ਹੋਣਾ, ਇਸ ਪੱਧਤੀ ਨੂੰ ਹਿੰਦੁਸਤਾਨੀ ਸੰਗੀਤ ਪਰੰਪਰਾ, ਦੱਖਣੀ ਸੰਗੀਤ ਪਰੰਪਰਾ ਅਤੇ ਸੂਫੀਆਨਾ ਪਰੰਪਰਾ ਤੋਂ ਲਾਸਾਨੀ ਬਣਾਉਂਦੀ ਹੈ।

ਇਸ ਤੋਂ ਇਲਾਵਾ ਸੰਗੀਤ ਦਾ ਸਬੰਧ ਮਨੁੱਖ ਦੀ ਮਨੋ-ਦਸ਼ਾ ਦੇ ਨਾਲ ਵੀ ਹੈ। ਜਿਵੇਂ-ਜਿਵੇਂ ਮਨੋਦਸ਼ਾ ਬਦਲਦੀ ਹੈ, ਉਸੇ ਤਰ੍ਹਾਂ ਰਾਗਾਂ ਦੇ ਗਾਉਣ ਦਾ ਸਮਾਂ ਵੀ

ਬਦਲਦਾ ਹੈ। ਇਸੇ ਲਈ ਗੁਰੂ ਗ੍ਰੰਥ ਸਾਹਿਬ ਵਿੱਚ ਰਾਗਾਂ ਨੂੰ ਬਹੁਤ ਮਹੱਤਤਾ ਦਿੱਤੀ ਗਈ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗ ਤਰਤੀਬ ਇਸ ਤਰ੍ਹਾਂ ਹੈ :

### 1. ਰਾਗੁ ਸਿਰੀ ਰਾਗੁ

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਰਾਗ ਸਿਰੀ ਰਾਗੁ ਹੈ। ਇਹ ਰਾਗ ਭਾਰਤੀ ਪਰੰਪਰਾ ਵਿੱਚ ਸਭ ਤੋਂ ਪੁਰਾਤਨ ਮੰਨਿਆ ਜਾਂਦਾ ਹੈ। ਗਾਇਨ ਵਿੱਚ ਇਸਨੂੰ ਸਭ ਤੋਂ ਕਠਿਨ ਵੀ ਮੰਨਿਆ ਜਾਂਦਾ ਹੈ। ਇਸਦੀ ਮਹੱਤਤਾ ਨੂੰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਚਿਤ੍ਰਿਆ ਹੈ : "ਰਾਗਨ ਮੇਂ ਸਿਰੀ ਰਾਗੁ ਪਾਰਸ ਬਖਾਨ ਹੈ"। ਇਸ ਰਾਗ ਦੇ ਗਾਇਨ ਦਾ ਸਮਾਂ ਪਿਛਲੇ ਪਹਿਰ ਦਾ ਹੈ। ਇਸਨੂੰ ਪਹਿਲੇ ਰਾਗ ਵਜੋਂ ਥਾਂ ਦੇਣ ਪਿੱਛੇ ਗੁਰੂ ਪਾਤਸ਼ਾਹ ਦੇ ਗੁਹਜ ਦਾ ਪ੍ਰਗਟਾਅ ਹੈ। ਇਸ ਰਾਗ ਨਾਲ ਸਬੰਧਿਤ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 14 ਤੋਂ 93 ਤਕ ਅੰਕਿਤ ਹੈ।

### 2. ਰਾਗੁ ਮਾਝ

ਇਸ ਰਾਗ ਵਿਚਲੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 94 ਤੋਂ 150 ਤਕ ਦਰਜ ਹੈ। ਇਹ ਰਾਗ ਪੰਜਾਬ ਦੇ ਇਲਾਕੇ ਮਾਝ ਵਿੱਚ ਵਿਕਸਿਤ ਹੋਇਆ ਪ੍ਰਵਾਨ ਕੀਤਾ ਜਾਂਦਾ ਹੈ ਕਿਉਂਕਿ ਭਾਰਤੀ ਸੰਗੀਤ ਵਿੱਚ ਕਿਧਰੇ ਵੀ ਇਹ ਰਾਗ ਨਹੀਂ ਮਿਲਦਾ। ਮਾਝ ਦਾ ਭਾਵ ਮੱਧ ਹੁੰਦਾ ਹੈ। ਸੋ, ਇਸਦੇ ਅਧਿਆਤਮਿਕ ਅਰਥ ਹਨ ਮਨੁੱਖੀ ਹਿਰਦੇ ਵਿੱਚੋਂ ਨਿਕਲੀ ਹੂਕ। ਗੁਰੂ ਅਰਜਨ ਸਾਹਿਬ ਦੀ ਮਹੱਤਵਪੂਰਨ ਰਚਨਾ 'ਬਾਰਹ ਮਾਹਾ' ਵੀ ਇਸੇ ਰਾਗ ਵਿੱਚ ਹੈ। ਇਸ ਰਾਗ ਦਾ ਸਬੰਧ ਪੰਜਾਬ ਨਾਲ ਹੋਣ ਕਰਕੇ ਕਿਸੇ ਭਗਤ ਦੀ ਬਾਣੀ ਇਸ ਰਾਗ ਵਿੱਚ ਨਹੀਂ ਹੈ। ਇਸ ਰਾਗ ਦੇ ਗਾਇਨ ਦਾ ਸਮਾਂ ਰਾਤ ਦਾ ਪਹਿਲਾ ਪਹਿਰ ਹੈ।

### 3. ਰਾਗੁ ਗਉੜੀ

ਗਉੜੀ ਰਾਗ ਵਿੱਚ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 151 ਤੋਂ 346 ਤਕ ਦਰਜ ਹੈ। ਸਭ ਤੋਂ ਵੱਧ ਬਾਣੀ ਇਸ ਰਾਗ ਵਿੱਚ ਦਰਜ ਕੀਤੀ ਗਈ ਹੈ। ਇਹ ਇੱਕ ਗੰਭੀਰ ਪ੍ਰਕਾਰ ਦਾ ਰਾਗ ਹੈ ਅਤੇ ਇਸ ਵਿੱਚ ਬਿਰਹਾ ਦੀ ਪ੍ਰਧਾਨਤਾ ਹੈ। 'ਸੁਖਮਨੀ ਸਾਹਿਬ' ਅਤੇ 'ਬਾਵਨ ਅਖਰੀ' ਬਾਣੀਆਂ ਇਸੇ ਰਾਗ ਵਿੱਚ ਦਰਜ ਹਨ। ਗਉੜੀ ਰਾਗ ਦੀਆਂ ਹੋਰ ਵੰਨਗੀਆਂ ਵਿੱਚ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਦਰਜ ਹੈ - ਗਉੜੀ ਗੁਆਰੇਰੀ, ਗਉੜੀ ਦਖਣੀ, ਗਉੜੀ ਚੇਤੀ, ਗਉੜੀ ਬੈਰਾਗਣਿ, ਗਉੜੀ ਪੂਰਬੀ ਦੀਪਕੀ, ਗਉੜੀ ਪੂਰਬੀ, ਗਉੜੀ ਦੀਪਕੀ, ਗਉੜੀ ਮਾਝ, ਗਉੜੀ ਮਾਲਵਾ ਤੇ ਗਉੜੀ ਸੋਰਠਿ।

### 4. ਰਾਗੁ ਆਸਾ

ਸਿੱਖ ਧਰਮ ਵਿੱਚ ਇਸ ਮਹੱਤਵਪੂਰਨ ਰਾਗ ਦਾ ਗਾਇਨ ਅੰਮ੍ਰਿਤ ਵੇਲੇ ਕੀਤਾ ਜਾਂਦਾ ਹੈ। ਇਸ ਨਾਲ ਸਬੰਧਿਤ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 347 ਤੋਂ

488 ਤਕ ਅੰਕਿਤ ਹੈ। ਇਸ ਵਿਚਲੀ ਮਹੱਤਵਪੂਰਨ ਰਚਨਾ 'ਆਸਾ ਕੀ ਵਾਰ' ਦਾ ਗਾਇਨ ਨੇਮ ਨਾਲ ਕੀਤਾ ਜਾਂਦਾ ਹੈ। ਆਸਾ ਰਾਗ ਦੀਆਂ ਹੋਰ ਵੰਨਗੀਆਂ - ਕਾਫੀ ਤੇ ਆਸਾਵਰੀ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ।

## 5. ਰਾਗੁ ਗੂਜਰੀ

ਭਾਰਤ ਦਾ ਪ੍ਰਸਿੱਧ ਰਾਗ ਗੂਜਰੀ ਹੈ ਅਤੇ ਉੱਤਰ ਤੇ ਮੱਧ ਭਾਰਤ ਵਿੱਚ ਇਸਨੂੰ ਬਹੁਤ ਹਰਮਨਪਿਆਰਤਾ ਪ੍ਰਾਪਤ ਹੈ। ਇਸ ਰਾਗ ਦੇ ਗਾਇਨ ਦਾ ਸਮਾਂ ਦੁਪਹਿਰ ਵੇਲਾ ਹੈ। ਇਹ ਰਾਗ ਗੁਰੂ ਗ੍ਰੰਥ ਸਾਹਿਬ ਦੇ ਅੰਗ 489 ਤੋਂ 526 ਤਕ ਹੈ।

## 6. ਰਾਗੁ ਦੇਵਗੰਧਾਰੀ

ਇਸ ਰਾਗ ਵਿਚਲੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 527 ਤੋਂ 536 ਤਕ ਦਰਜ ਹੈ। ਇਸ ਦੇ ਗਾਇਨ ਦਾ ਸਮਾਂ ਚਾਰ ਘੜੀ ਦਿਨ ਚੜ੍ਹੇ ਭਾਵ ਦਿਨ ਦੇ ਦੂਜੇ ਪਹਿਰ ਹੈ। ਇਸ ਵਿੱਚ ਇੱਕ ਸ਼ਬਦ ਦਾ ਗਾਇਨ ਰਾਗ ਦੇਵਗੰਧਾਰ ਵਿੱਚ ਵੀ ਹੈ।

## 7. ਰਾਗੁ ਬਿਹਾਗੜਾ

ਇਹ ਰਾਗ ਗੁਰੂ ਗ੍ਰੰਥ ਸਾਹਿਬ ਦੇ ਅੰਗ 537 ਤੋਂ 556 ਤਕ ਦਰਜ ਹੈ। ਇਸਦੇ ਗਾਇਨ ਦਾ ਸਮਾਂ ਅੱਧੀ ਰਾਤ ਦਾ ਹੈ। ਇਹ ਰਾਗ ਜੁਦਾਈ ਤੇ ਵਿਯੋਗ ਦਾ ਪ੍ਰਤੀਕ ਹੈ। ਜੁਦਾਈ ਤੇ ਵਿਯੋਗ ਹੀ ਪਰਮਾਤਮਾ ਨਾਲ ਮਿਲਾਪ ਦਾ ਰਸਤਾ ਖੋਲ੍ਹਦੀ ਹੈ।

## 8. ਰਾਗੁ ਵਡਹੰਸੁ

ਵਡਹੰਸ ਰਾਗ ਵਿੱਚ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 557 ਤੋਂ 594 ਤਕ ਅੰਕਿਤ ਹੈ। ਇਸ ਰਾਗ ਦੇ ਗਾਇਨ ਦਾ ਸਮਾਂ ਦੁਪਹਿਰ ਵੇਲਾ ਜਾਂ ਅੱਧੀ ਰਾਤ ਮੰਨਿਆ ਗਿਆ ਹੈ। ਖੁਸ਼ੀ ਦੀਆਂ ਘੋੜੀਆਂ ਤੇ ਦੁੱਖਾਂ ਭਰੀ ਅਲਾਹੁਣੀਆਂ ਇਸੇ ਰਾਗ ਵਿੱਚ ਗਾਇਨ ਕੀਤੀਆਂ ਗਈਆਂ ਹਨ। ਇਸ ਦੀ ਇਕ ਕਿਸਮ ਵਡਹੰਸ ਦੱਖਣੀ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ।

## 9. ਰਾਗੁ ਸੋਰਠਿ

ਰਾਗ ਸੋਰਠਿ ਸਭ ਤੋਂ ਮਨਮੋਹਣਾ ਅਤੇ ਸੁਖੈਨ ਰਾਗ ਪ੍ਰਵਾਨ ਕੀਤਾ ਗਿਆ ਹੈ ਕਿਉਂਕਿ ਇਸ ਦੇ ਸਰਲ ਸ਼ਬਦ ਆਪ ਮੁਹਾਰੇ ਹੀ ਜਗਿਆਸੂ ਦੇ ਮੂੰਹ ਉੱਤੇ ਚੜ੍ਹ ਜਾਂਦੇ ਹਨ। ਇਸਦੇ ਗਾਇਨ ਦਾ ਸਮਾਂ ਰਾਤ ਦਾ ਦੂਸਰਾ ਪਹਿਰ ਨਿਸ਼ਚਿਤ ਹੈ। ਇਹ ਗੁਰੂ ਗ੍ਰੰਥ ਸਾਹਿਬ ਦੇ ਅੰਗ 595 ਤੋਂ 659 ਤਕ ਅੰਕਿਤ ਹੈ।

## 10. ਰਾਗੁ ਧਨਾਸਰੀ

ਰਾਗ ਧਨਾਸਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ 660 ਤੋਂ 695 ਤਕ ਅੰਕਿਤ

ਹੈ। ਇਹ ਬਹੁਤ ਪੁਰਾਤਨ ਰਾਗ ਹੈ। ਗੁਰੂ ਨਾਨਕ ਪਾਤਸ਼ਾਹ ਨੇ ਆਰਤੀ ਦਾ ਗਾਇਨ ਇਸ ਰਾਗ ਵਿੱਚ ਕੀਤਾ ਹੈ। ਇਸ ਰਾਗ ਦਾ ਗਾਇਨ ਸਮਾਂ ਦਿਨ ਦਾ ਤੀਸਰਾ ਪਹਿਰ ਨਿਸਚਿਤ ਕੀਤਾ ਗਿਆਾ ਹੈ।

## 11. ਰਾਗੁ ਜੈਤਸਰੀ

ਸੰਸਕ੍ਰਿਤ ਗ੍ਰੰਥਾਂ ਵਿੱਚ ਇਸ ਰਾਗ ਨੂੰ ਜੈਸ੍ਰੀ ਜਾਂ ਜਯੰਤ ਸ੍ਰੀ ਨਾਵਾਂ ਨਾਲ ਲਿੱਖਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਸਨੂੰ ਜੈਤਸਰੀ ਰਾਗ ਦੇ ਨਾਂ ਨਾਲ ਲਿੱਖਿਆ ਗਿਆ ਹੈ। ਇਹ ਗੁਰੂ ਗ੍ਰੰਥ ਸਾਹਿਬ ਦੇ ਅੰਗ 696 ਤੋਂ 710 ਤਕ ਅੰਕਿਤ ਹੈ ਅਤੇ ਇਸਦੇ ਗਾਇਨ ਦਾ ਸਮਾਂ ਚੌਥਾ ਪਹਰ ਨਿਸਚਿਤ ਕੀਤਾ ਗਿਆ ਹੈ।

## 12. ਰਾਗੁ ਟੋਡੀ

ਟੋਡੀ ਰਾਗ ਆਮ ਕਰਕੇ ਰਾਜੇ-ਮਹਾਰਾਜਿਆਂ ਦੀ ਉਸਤਤਿ ਲਈ ਗਾਇਆ ਜਾਂਦਾ ਸੀ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਰਾਗ ਨੂੰ ਅਕਾਲ ਉਸਤਤਿ ਲਈ ਗਾਇਨ ਕੀਤਾ ਜਾਂਦਾ ਹੈ ਕਿਉਂਕਿ ਸਿੱਖ ਧਰਮ ਕੇਵਲ ਪ੍ਰਭੂ ਨੂੰ ਹੀ ਸਭ ਦਾ ਮਾਲਿਕ ਪ੍ਰਵਾਨ ਕਰਦਾ ਹੈ। ਇਸ ਰਾਗ ਨੂੰ ਗੁਰੂ ਗ੍ਰੰਥ ਸਾਹਿਬ ਦੇ ਅੰਗ 711 ਤੋਂ 718 ਤਕ ਦਰਜ ਕੀਤਾ ਗਿਆ ਹੈ। ਇਸ ਰਾਗ ਦੇ ਗਾਇਨ ਦਾ ਸਮਾਂ ਦਿਨ ਦਾ ਦੂਜਾ ਪਹਿਰ ਨਿਸਚਿਤ ਹੈ।

## 13. ਰਾਗੁ ਬੈਰਾੜੀ

ਬੈਰਾੜੀ ਰਾਗ ਦੀਆਂ ਜਿੰਨੀਆਂ ਵੰਨਗੀਆਂ ਮੱਧ-ਕਾਲ ਵਿੱਚ ਪ੍ਰਚਲਿਤ ਸਨ, ਉਤਨੀਆਂ ਸ਼ਾਇਦ ਕਿਸੇ ਰਾਗ ਦੀਆਂ ਨਹੀਂ ਸਨ। ਇਹ ਰਾਗ ਬਹੁਤ ਕਠਿਨ ਮੰਨਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਗ 719 ਤੋਂ 720 ਤਕ ਇਸਨੂੰ ਥਾਂ ਦਿੱਤੀ ਗਈ ਹੈ ਅਤੇ ਇਸਦੇ ਗਾਇਨ ਦਾ ਢੁਕਵਾਂ ਸਮਾਂ ਦਿਨ ਦਾ ਚੌਥਾ ਪਹਿਰ ਮੰਨਿਆ ਗਿਆ ਹੈ।

## 14. ਰਾਗੁ ਤਿਲੰਗ

ਗੁਰੂ ਗ੍ਰੰਥ ਸਾਹਿਬ ਦੇ ਅੰਗ 721 ਤੋਂ 727 ਤਕ ਤਿਲੰਗ ਰਾਗ ਵਿੱਚ ਬਾਣੀ ਦਰਜ ਹੈ। ਇਹ ਬਹੁਤ ਸੁਖੈਨ ਰਾਗ ਹੈ। 'ਬਾਬਰਵਾਣੀ' ਵਿਚਲੇ ਸ਼ਬਦ ਇਸੇ ਰਾਗ ਵਿੱਚ ਦਰਜ ਹਨ। ਇਸ ਰਾਗ ਦੇ ਗਾਇਨ ਦਾ ਸਮਾਂ ਦਿਨ ਦਾ ਤੀਸਰਾ ਪਹਿਰ ਹੈ। ਇਸ ਦਾ ਇੱਕ ਪ੍ਰਕਾਰ 'ਤਿਲੰਗ ਕਾਫੀ' ਵੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ।

## 15. ਰਾਗੁ ਸੂਹੀ

ਸੂਹੀ ਉਤਸ਼ਾਹ ਅਤੇ ਜੋਸ਼ ਦਾ ਰਾਗ ਮੰਨਿਆ ਜਾਂਦਾ ਹੈ ਪਰ ਪ੍ਰਾਚੀਨ ਭਾਰਤੀ ਰਾਗ ਇਤਿਹਾਸ ਵਿੱਚ ਇਸ ਦਾ ਜ਼ਿਕਰ ਨਹੀਂ ਮਿਲਦਾ। ਇਸ ਰਾਗ ਨਾਲ ਸਬੰਧਿਤ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 728 ਤੋਂ 794 ਤਕ ਦਰਜ ਹੈ। ਇਸ ਦੇ ਦੋ ਪ੍ਰਕਾਰ - ਸੂਹੀ ਕਾਫੀ ਅਤੇ ਸੂਹੀ ਲਲਿਤ ਵੀ ਗੁਰੂ ਗ੍ਰੰਥ ਸਾਹਿਬ ਵਿੱਚ

ਅੰਕਿਤ ਹਨ। ਇਸ ਰਾਗ ਦੇ ਗਾਇਨ ਦਾ ਸਮਾਂ ਦਿਨ ਦਾ ਦੂਸਰਾ ਪਹਿਰ ਹੈ। ਸਿੱਖ ਦੇ ਅਨੰਦ ਕਾਰਜ ਸਮੇਂ ਪੜ੍ਹੀ ਜਾਂਦੀ 'ਲਾਵਾਂ' ਦੀ ਬਾਣੀ ਵੀ ਇਸੇ ਰਾਗ ਵਿੱਚ ਦਰਜ ਹੈ।

### 16. ਰਾਗੁ ਬਿਲਾਵਲ

ਬਿਲਾਵਲ ਰਾਗ ਪ੍ਰਾਚੀਨ ਭਾਰਤੀ ਸ਼ਾਸਤਰੀ ਰਾਗ ਹੈ। ਵੈਦਿਕ ਧਰਮ ਦੇ ਹਰ ਗ੍ਰੰਥ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਇਸਦਾ ਜ਼ਿਕਰ ਮਿਲਦਾ ਹੈ। ਇਹ ਰਾਗ ਮਿਲਾਪ ਤੋਂ ਬਾਅਦ ਪ੍ਰਾਪਤ ਖ਼ੁਸ਼ੀ ਦਾ ਪ੍ਰਗਟਾਅ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਰਾਗ ਵਿਚਲੀ ਬਾਣੀ ਅੰਗ 795 ਤੋਂ 858 ਤਕ ਦਰਜ ਹੈ। ਇਸ ਰਾਗ ਦੇ ਗਾਇਨ ਦਾ ਸਮਾਂ ਦਿਨ ਦਾ ਦੂਜਾ ਪਹਿਰ ਨਿਸ਼ਚਿਤ ਹੈ।

### 17. ਰਾਗੁ ਗੋਂਡ

ਇਹ ਬਹੁਤ ਹੀ ਪ੍ਰਭਾਵਸ਼ਾਲੀ ਰਾਗ ਮੰਨਿਆ ਜਾਂਦਾ ਹੈ। ਪੁਰਾਤਨ ਕੀਰਤਨਕਾਰ ਇਸ ਰਾਗ ਨੂੰ ਬਿਲਾਵਲ ਦੇ ਨਾਲ ਮਿਲਾ ਕੇ ਗਾਉਂਦੇ ਸਨ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਰਾਗ ਨੂੰ ਅੰਗ 859 ਤੋਂ 875 ਤਕ ਅੰਕਿਤ ਕੀਤਾ ਗਿਆ ਹੈ। ਇਸ ਰਾਗ ਦੇ ਗਾਇਨ ਦਾ ਸਮਾਂ ਦਿਨ ਦਾ ਦੂਸਰਾ ਪਹਿਰ ਹੈ।

### 18. ਰਾਗੁ ਰਾਮਕਲੀ

ਭਾਰਤੀ ਪਰੰਪਰਾ ਵਿੱਚ ਇਸ ਰਾਗ ਦੀ ਪ੍ਰਸਿੱਧੀ ਇਸ ਕਰਕੇ ਹੈ ਕਿ ਇਸਦੇ ਗਾਇਨ ਨਾਲ ਹੋਣ ਵਾਲੀਆਂ ਪ੍ਰਾਪਤੀਆਂ ਦਾ ਜ਼ਿਕਰ ਭਾਰਤੀ ਧਰਮ ਗ੍ਰੰਥਾਂ ਵਿੱਚ ਬਹੁਤ ਖ਼ੂਬਸੂਰਤੀ ਨਾਲ ਕੀਤਾ ਗਿਆ ਹੈ। ਜੋਗੀਆਂ ਦਾ ਇਹ ਸਭ ਤੋਂ ਮਹੱਤਵਪੂਰਨ ਰਾਗ ਸੀ। ਇਸ ਰਾਗ ਦਾ ਸਬੰਧ ਕਰੁਣਾ ਨਾਲ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਹੇਠ ਬਾਣੀ ਅੰਗ 876 ਤੋਂ 974 ਤਕ ਦਰਜ ਹੈ। ਇਸ ਰਾਗ ਦੇ ਗਾਇਨ ਦਾ ਸਮਾਂ ਸੂਰਜ ਚੜ੍ਹਣ ਤੋਂ ਲੈ ਕੇ ਪਹਿਲੇ ਪਹਿਰ ਤਕ ਦਾ ਹੈ। ਮਹੱਤਵਪੂਰਨ ਬਾਣੀਆਂ 'ਸਿਧ ਗੋਸਠਿ', 'ਅਨੰਦੁ' ਤੇ 'ਸਦੁ' ਇਸੇ ਰਾਗ ਵਿੱਚ ਦਰਜ ਹਨ।

### 19. ਰਾਗੁ ਨਟ ਨਾਰਾਇਨ

ਨਟ ਨਾਰਾਇਨ ਰਾਗ ਦੇ ਅਧੀਨ ਗੁਰੂ ਗ੍ਰੰਥ ਸਾਹਿਬ ਵਿੱਚ ਇੱਕ ਹੋਰ ਰਾਗ ਸਰੂਪ ਮਿਲਦਾ ਹੈ, ਉਹ ਹੈ ਨਟ। ਇਹ ਸੰਪੂਰਨ ਜਾਤੀ ਦਾ ਰਾਗ ਹੈ। ਇਸ ਰਾਗ ਵਿਚਲੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 975 ਤੋਂ 983 ਤਕ ਦਰਜ ਹੈ। ਇਸ ਰਾਗ ਦੇ ਗਾਇਨ ਦਾ ਸਮਾਂ ਰਾਤ ਦਾ ਦੂਸਰਾ ਪਹਿਰ ਹੈ।

### 20. ਰਾਗੁ ਮਾਲੀ ਗਉੜਾ

ਇਸ ਰਾਗ ਨੂੰ ਗਾਇਨ ਸ਼ੈਲੀ ਵਿੱਚ ਸਭ ਤੋਂ ਕਠਿਨ ਰਾਗ ਪ੍ਰਵਾਨ ਕੀਤਾ ਜਾਂਦਾ ਹੈ। ਇਹ ਵੀ ਧਾਰਨਾ ਹੈ ਕਿ ਇਹ ਰਾਗ ਇਸਲਾਮਿਕ ਪਰੰਪਰਾ ਦੀ ਸੂਫ਼ੀ ਧਾਰਨਾ ਵਿੱਚੋਂ ਆਇਆ ਹੈ। ਇਸ ਰਾਗ ਨਾਲ ਸਬੰਧਿਤ ਬਾਣੀ ਗੁਰੂ ਗ੍ਰੰਥ ਸਾਹਿਬ

ਦੇ ਅੰਗ 984 ਤੋਂ 988 ਤਕ ਦਰਜ ਹੈ। ਇਸ ਰਾਗ ਨੂੰ ਖ਼ੁਸ਼ੀਆਂ ਅਤੇ ਖੇੜੇ ਦੀਆਂ ਤਰੰਗਾਂ ਪੈਦਾ ਕਰਨ ਵਾਲਾ ਰਾਗ ਮੰਨਿਆ ਜਾਂਦਾ ਹੈ। ਖ਼ੁਸ਼ੀ ਅਤੇ ਖੇੜੇ ਵੀ ਉਹ ਜਿਨ੍ਹਾਂ ਦਾ ਸਬੰਧ ਦੁਨਿਆਵੀ ਨਹੀਂ, ਬਲਕਿ ਦੈਵੀ ਹੈ। ਇਹ ਰਾਗ ਦਿਨ ਢੱਲਣ ਸਮੇਂ ਗਾਇਨ ਕੀਤਾ ਜਾਂਦਾ ਹੈ।

### 21. ਰਾਗੁ ਮਾਰੂ

ਮਾਰੂ ਰਾਗ ਦਾ ਸਬੰਧ ਜੋਸ਼ ਅਤੇ ਵੈਰਾਗ ਦੋਹਾਂ ਨਾਲ ਮੰਨਿਆ ਜਾਂਦਾ ਹੈ। ਇਹ ਰਾਗ ਪ੍ਰਾਚੀਨ ਭਾਰਤ ਰਾਗ ਪਰੰਪਰਾ ਦਾ ਪ੍ਰਮੁੱਖ ਰਾਗ ਹੈ ਅਤੇ ਇਸਨੂੰ ਹੋਰ ਵੀ ਕਈ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ। ਇਸ ਰਾਗ ਦਾ ਗਾਇਨ ਸਮਾਂ ਦਿਨ ਦਾ ਤੀਸਰਾ ਪਹਿਰ ਜਾਂ ਢੱਲਦੀ ਦੁਪਹਿਰ ਹੈ। ਇਸ ਰਾਗ ਵਿਚਲੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 989 ਤੋਂ 1106 ਤਕ ਦਰਜ ਹੈ। ਇਸ ਦੇ ਦੋ ਹੋਰ ਕਿਸਮ - ਮਾਰੂ ਕਾਫੀ ਤੇ ਮਾਰੂ ਦੱਖਣੀ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ।

### 22. ਰਾਗੁ ਤੁਖਾਰੀ

ਤੁਖਾਰੀ ਰਾਗ ਦਾ ਜ਼ਿਕਰ ਭਾਰਤੀ ਗਾਇਨ ਸ਼ੈਲੀ ਵਿੱਚ ਨਹੀਂ ਮਿਲਦਾ। ਇਹ ਪ੍ਰਵਾਨ ਕੀਤਾ ਜਾਂਦਾ ਹੈ ਕਿ ਇਸ ਰਾਗ ਦੀ ਰਚਨਾ ਗੁਰੂ ਨਾਨਕ ਪਾਤਸ਼ਾਹ ਨੇ ਕੀਤੀ। ਇਸ ਰਾਗ ਨਾਲ ਸਬੰਧਿਤ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 1107 ਤੋਂ 1117 ਤਕ ਅੰਕਿਤ ਹੈ। ਇਸ ਰਾਗ ਦਾ ਗਾਇਨ ਸਮਾਂ ਦਿਨ ਦਾ ਚੌਥਾ ਪਹਿਰ ਹੈ।

### 23. ਰਾਗੁ ਕੇਦਾਰਾ

ਕੇਦਾਰਾ ਰਾਗ ਭਾਰਤ ਦਾ ਸੁਪ੍ਰਸਿੱਧ ਰਾਗ ਹੈ ਅਤੇ ਭਾਰਤੀ ਸੰਗੀਤ ਦਾ ਅਤੁੱਟ ਅੰਗ ਵੀ। ਇਸ ਰਾਗ ਵਿੱਚ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 1118 ਤੋਂ 1124 ਤਕ ਦਰਜ ਹੈ। ਇਸ ਰਾਗ ਦਾ ਗਾਇਨ ਸਮਾਂ ਰਾਤ ਦਾ ਪਹਿਲਾ ਤੇ ਦੂਜਾ ਪਹਿਰ ਹੈ।

### 24. ਰਾਗੁ ਭੈਰਉ

ਭੈਰਉ ਰਾਗ ਵੀ ਭਾਰਤੀ ਰਾਗ ਮਾਲਾ ਦਾ ਇੱਕ ਅਨਮੋਲ ਮੋਤੀ ਹੈ। ਇਸ ਰਾਗ ਹੇਠ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 1125 ਤੋਂ 1167 ਤਕ ਦਰਜ ਹੈ ਅਤੇ ਇਸ ਰਾਗ ਦੇ ਗਾਇਨ ਦਾ ਸਮਾਂ ਪ੍ਰਾਤ ਕਾਲ ਹੈ।

### 25. ਰਾਗੁ ਬਸੰਤ

ਮਨੁੱਖ ਦਾ ਜਨਮ ਪ੍ਰਕ੍ਰਿਤੀ ਵਿੱਚ ਹੋਇਆ ਅਤੇ ਉਹ ਬਨਸਪਤੀ ਦੀ ਛਾਂ ਵਿੱਚ ਮਉਲਿਆ, ਵੱਧਿਆ-ਫੁਲਿਆ ਅਤੇ ਪ੍ਰਵਾਨ ਚੜ੍ਹਿਆ। ਇਹ ਸਾਰਾ ਕੁਝ ਉਸਦੇ ਅੰਦਰ ਉਮਾਹ ਪੈਦਾ ਕਰਦਾ ਹੈ। ਬਨਸਪਤੀ ਦਾ ਮਉਲਣਾ, ਮਨੁੱਖ ਦੇ ਅੰਦਰ ਨਵੇਂ ਰੰਗ ਭਰਦਾ ਹੈ ਕਿਉਂਕਿ ਬਸੰਤ ਰੁੱਤ ਖੇੜੇ ਦੀ ਰੁੱਤ ਹੈ ਅਤੇ ਰੁੱਤਾਂ ਵਿੱਚ ਇਸਨੂੰ

ਸਭ ਤੋਂ ਮਹੱਤਵਪੂਰਨ ਸਥਾਨ ਵੀ ਪ੍ਰਾਪਤ ਹੈ। ਇਸ ਪ੍ਰਥਾਇ ਗੁਰਵਾਕ ਹੈ -

**ਬਨਸਪਤਿ ਮਉਲੀ ਚੜਿਆ ਬਸੰਤੁ॥ ਇਹੁ ਮਨੁ ਮਉਲਿਆ ਸਤਿਗੁਰੂ ਸੰਗਿ॥**

ਇਸ ਰਾਗ ਵਿਚਲੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 1168 ਤੋਂ 1196 ਤਕ ਦਰਜ ਹੈ। ਇਸ ਰਾਗ ਨੂੰ ਗਾਇਨ ਦਾ ਸਮਾਂ ਦਿਨ ਦਾ ਦੂਜਾ ਪਹਿਰ ਅਤੇ ਬਸੰਤ ਰੁੱਤ ਸਮੇਂ ਇਸਨੂੰ ਕਿਸੇ ਸਮੇਂ ਵੀ ਗਾਇਆ ਜਾ ਸਕਦਾ ਹੈ। ਇਸਦੀ ਇੱਕ ਕਿਸਮ ਬਸੰਤ ਹਿੰਡੋਲ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ।

## 26. ਰਾਗੁ ਸਾਰੰਗ

ਸਦੀਆਂ ਤੋਂ ਭਾਰਤੀ ਗਾਇਨ ਦਾ ਇਹ ਇੱਕ ਪ੍ਰਮੁੱਖ ਰਾਗ ਹੈ। ਇਹ ਮੰਨਿਆ ਜਾਂਦਾ ਹੈ ਕਿ ਇਸ ਰਾਗ ਵਿੱਚ ਸੱਪ ਵੀ ਮਸਤ ਹੋ ਕੇ ਨੱਚ ਉਠਦੇ ਹਨ, ਭਾਵ ਭਟਕਿਆਂ ਹੋਇਆਂ ਨੂੰ ਇਹ ਰਾਗ ਸ਼ਾਂਤੀ ਅਤੇ ਸ਼ੀਤਲਤਾ ਪ੍ਰਦਾਨ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਅੰਗ 1197 ਤੋਂ 1253 ਤਕ ਇਸ ਰਾਗ ਨਾਲ ਸਬੰਧਿਤ ਬਾਣੀ ਦਰਜ ਹੈ। ਇਸ ਰਾਗ ਨੂੰ ਗਾਇਨ ਦਾ ਸਮਾਂ ਦਿਨ ਦਾ ਤੀਸਰਾ ਪਹਿਰ ਹੈ।

## 27. ਰਾਗੁ ਮਲਾਰ

ਪੁਰਾਣੀ ਭਾਰਤੀ ਕਹਾਵਤ ਹੈ ਕਿ ਜੇਕਰ 12 ਮਹੀਨਿਆਂ ਵਿੱਚੋਂ ਸਾਵਣ ਦਾ ਮਹੀਨਾ ਕੱਢ ਦਿੱਤਾ ਜਾਵੇ ਤਾਂ ਪਿੱਛੇ ਕੁਝ ਵੀ ਨਹੀਂ ਬਚਦਾ। ਇਸ ਦਾ ਭਾਵ ਇਹ ਹੈ ਕਿ ਮਨੁੱਖੀ ਜ਼ਿੰਦਗੀ ਵਿੱਚ ਸਾਵਣ ਮਹੀਨੇ ਦਾ ਮਹੱਤਵਪੂਰਨ ਸਥਾਨ ਹੈ। ਇਸੇ ਕਰਕੇ ਮਲਾਰ ਰਾਗ ਦਾ ਗਾਇਨ ਵੀ ਸਾਵਣ ਤੇ ਭਾਦਰੋਂ ਦੇ ਮਹੀਨੇ ਵਿੱਚ ਵਧੇਰੇ ਕਰਕੇ ਕੀਤਾ ਜਾਂਦਾ ਹੈ। ਉਂਝ ਇਹ ਰਾਗ ਰਾਤ ਦੇ ਤੀਜੇ ਪਹਿਰ ਗਾਇਆ ਜਾਂਦਾ ਹੈ ਪਰ ਬਰਖਾ ਰੁੱਤ ਵਿੱਚ ਇਹ ਕਿਸੇ ਸਮੇਂ ਵੀ ਗਾਇਨ ਕੀਤਾ ਜਾ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਗ 1254 ਤੋਂ 1293 ਤਕ ਇਹ ਰਾਗ ਸੁਸ਼ੋਭਿਤ ਹੈ। ਇਹ ਰਾਗ ਮਨੁੱਖ ਦੇ ਅੰਦਰ ਛਿਪੇ ਹਾਵਾਂ-ਭਾਵਾਂ ਦੀ ਤਰਜਮਾਨੀ ਕਰਦਾ ਹੈ।

## 28. ਰਾਗੁ ਕਾਨੜਾ

ਗੁਰੂ ਗ੍ਰੰਥ ਸਾਹਿਬ ਦੇ ਅੰਗ 1294 ਤੋਂ 1318 ਤਕ ਇਸ ਰਾਗ ਨੂੰ ਥਾਂ ਦਿੱਤੀ ਗਈ ਹੈ। ਗਾਇਨਕਾਰਾਂ ਨੇ ਇਸਦੇ ਅਨੇਕਾਂ ਭੇਦ ਵੀ ਕਲਪੇ ਹਨ। ਬੇਸ਼ਕ ਇਸ ਰਾਗ ਨੂੰ ਕਠਿਨ ਰਾਗ ਪ੍ਰਵਾਨ ਕੀਤਾ ਗਿਆ ਹੈ, ਪਰ ਇਸਦੇ ਬਾਵਜੂਦ ਵੀ ਇਸਦੀ ਲੋਕਪ੍ਰਿਯਤਾ ਅਜੇ ਤਕ ਵੀ ਜਿਉਂ ਦੀ ਤਿਉਂ ਹੈ। ਇਹ ਰਾਗ ਰਾਤ ਦੇ ਦੂਸਰੇ ਪਹਿਰ ਵਿੱਚ ਗਾਇਨ ਕੀਤਾ ਜਾਂਦਾ ਹੈ।

## 29. ਰਾਗੁ ਕਲਿਆਣ

ਗੁਰੂ ਗ੍ਰੰਥ ਸਾਹਿਬ ਵਿੱਚ ਕਾਨੜਾ ਰਾਗ ਤੋਂ ਬਾਅਦ ਰਾਗ ਕਲਿਆਣ ਨੂੰ ਥਾਂ ਦਿੱਤੀ ਗਈ ਹੈ ਅਤੇ ਇਹ ਅੰਗ 1319 ਤੋਂ 1326 ਤਕ ਅੰਕਿਤ ਹੈ। ਕਲਿਆਣ ਖ਼ੁਸ਼ੀ ਪੈਦਾ ਕਰਨ ਵਾਲਾ ਰਾਗ ਹੈ। ਇਸ ਰਾਗ ਵਿੱਚ ਗੁਰੂ ਰਾਮ ਦਾਸ

ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਦਰਜ ਹੈ। ਗੁਰੂ ਗ੍ਰੰਥ ਸਾਹਿਬ ਦੇ ਰਾਗ ਭੇਦ ਅਨੁਸਾਰ ਰਾਗ ਕਲਿਆਣ ਭੋਪਾਲੀ ਵੀ ਅੰਕਿਤ ਹੈ। ਕਲਿਆਣ ਅਤੇ ਕਲਿਆਣ ਭੋਪਾਲੀ ਦੋਵੇਂ ਭਿੰਨ ਅਤੇ ਸੁਤੰਤਰ ਰਾਗ ਹਨ। ਕਲਿਆਣ ਰਾਗ ਦਾ ਗਾਇਨ ਸਮਾਂ ਰਾਤ ਦਾ ਪਹਿਲਾ ਪਹਿਰ ਹੈ।

## 30. ਰਾਗੁ ਪ੍ਰਭਾਤੀ

'ਆਦਿ ਗ੍ਰੰਥ' ਦਾ ਅਖੀਰਲਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ 30ਵਾਂ ਰਾਗ 'ਪ੍ਰਭਾਤੀ ਰਾਗ' ਹੈ। ਗੁਰੂ ਸਾਹਿਬ ਨੇ ਸਿਰੀ ਰਾਗ ਨੂੰ ਸਭ ਤੋਂ ਪਹਿਲਾਂ ਥਾਂ ਦਿੱਤੀ ਹੈ ਜਿਹੜਾ ਇਸ ਗੱਲ ਦਾ ਪ੍ਰਗਟਾਅ ਹੈ ਕਿ ਜੀਵ ਦਾ ਸਫ਼ਰ ਹਨੇਰੇ ਵਿੱਚੋਂ ਸ਼ੁਰੂ ਹੁੰਦਾ ਹੈ ਪਰ ਜਿਉਂ-ਜਿਉਂ ਉਹ ਗੁਰਬਾਣੀ ਨਾਲ ਇਕਸੁਰ ਹੁੰਦਾ ਹੈ ਤਾਂ ਉਸਦੇ ਜੀਵਨ ਦੀ ਪ੍ਰਭਾਤ ਚੜ੍ਹ ਜਾਂਦੀ ਹੈ। ਇਸੇ ਕਰਕੇ ਗੁਰੂ ਅਰਜਨ ਪਾਤਸ਼ਾਹ ਨੇ ਇਸ ਰਾਗ ਨੂੰ ਅਖੀਰਲੇ ਰਾਗ ਵਜੋਂ ਸੁਸ਼ੋਭਿਤ ਕੀਤਾ। ਇਸ ਦਾ ਗਾਇਨ ਸਮਾਂ ਸਵੇਰ ਦਾ ਪਹਿਲਾ ਪਹਿਰ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੇ ਅੰਗ 1327 ਤੋਂ 1351 ਤਕ ਇਸ ਰਾਗ ਵਿੱਚ ਬਾਣੀ ਦਰਜ ਹੈ। ਗੁਰੂ ਗ੍ਰੰਥ ਸਾਹਿਬ ਦੇ ਰਾਗ ਭੇਦ ਅਨੁਸਾਰ ਪ੍ਰਭਾਤੀ ਬਿਭਾਸ, ਪ੍ਰਭਾਤੀ ਦਖਣੀ ਅਤੇ ਬਿਭਾਸ ਪ੍ਰਭਾਤੀ ਵੀ ਅੰਕਿਤ ਹਨ।

## 31. ਰਾਗੁ ਜੈਜਾਵੰਤੀ

ਜੀਵਾਤਮਾ ਸਿਰੀ ਰਾਗ ਤੋਂ ਸ਼ੁਰੂ ਹੋਈ ਅਤੇ ਪ੍ਰਭਾਤ ਤਕ ਪਹੁੰਚੀ। ਪ੍ਰਭਾਤ ਆਤਮਾ ਅਤੇ ਪਰਮਾਤਮਾ ਦੀ ਇਕਸੁਰਤਾ ਦਾ ਪ੍ਰਤੀਕ ਹੈ। ਜਿਸ ਦੀ ਪ੍ਰਭਾਤ ਹੋ ਗਈ, ਉਸਦੀ ਜੈ-ਜੈ ਕਾਰ ਵੀ ਦੋਹਾਂ ਜਹਾਨਾਂ ਵਿੱਚ ਹੁੰਦੀ ਹੈ। ਜੈਜਾਵੰਤੀ ਰਾਗ ਗੁਰੂ ਗ੍ਰੰਥ ਸਾਹਿਬ ਦਾ ਅਖੀਰਲਾ ਰਾਗ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੇ ਅੰਗ 1352 ਤੋਂ 1353 ਤਕ ਦਰਜ ਇਸ ਰਾਗ ਵਿੱਚ ਕੇਵਲ ਗੁਰੂ ਤੇਗ਼ ਬਹਾਦਰ ਸਾਹਿਬ ਦੀ ਰਚਨਾ ਦਰਜ ਹੈ ਜੋ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਾਅਦ ਵਿੱਚ ਦਮਦਮਾ ਸਾਹਿਬ ਵਿਖੇ ਦਰਜ ਕੀਤੀ। ਇਸ ਰਾਗ ਦਾ ਗਾਇਨ ਸਮਾਂ ਰਾਤ ਦਾ ਦੂਜਾ ਪਹਿਰ ਨਿਸ਼ਚਿਤ ਕੀਤਾ ਗਿਆ ਹੈ।

# ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਾਵਿ ਰੂਪਾਂ ਦੀ ਜਾਣਕਾਰੀ ਅਤੇ ਕੁਝ ਵਿਸ਼ੇਸ਼ ਸਿਰਲੇਖ ਬਾਣੀਆਂ

ਗੁਰੂ ਸਾਹਿਬਾਨ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਕਾਵਿ ਰੂਪਾਂ ਦਾ ਵਿਲੱਖਣ ਸਰੂਪ ਪੇਸ਼ ਕੀਤਾ ਹੈ। ਇਨ੍ਹਾਂ ਦਾ ਅਸਲ ਭਾਵ ਤਾਂ ਕਾਵਿ ਰੂਪਾਂ ਵਾਲਾ ਹੈ ਪਰ ਗੁਰੂ ਸਾਹਿਬਾਨ ਨੇ ਬਹੁਤ ਹੀ ਖ਼ੂਬਸੂਰਤ ਢੰਗ ਨਾਲ ਇਹਨਾਂ ਨੂੰ ਕਾਵਿ ਰੂਪਾਂ ਤੋਂ ਵੱਖ ਕਰਦਿਆਂ ਹੋਇਆਂ ਇਹਨਾਂ ਦਾ ਅਧਿਆਤਮਕ ਪ੍ਰਸੰਗ ਸਥਾਪਿਤ ਕੀਤਾ ਹੈ ਅਤੇ ਕਿਸੇ ਖ਼ਾਸ ਨੁਕਤੇ ਵੱਲ ਇਸ਼ਾਰਾ ਵੀ ਕੀਤਾ ਹੈ। ਇਹਨਾਂ ਵਿੱਚ ਛੋਟੀਆਂ ਤੇ ਵੱਡੀਆਂ ਦੋਵੇਂ ਤਰ੍ਹਾਂ ਦੀਆਂ ਰਚਨਾਵਾਂ ਹਨ ਜਿਨ੍ਹਾਂ ਦਾ ਮੁੱਖ ਵਿਸ਼ਾ ਅਧਿਆਤਮਕ ਉਪਦੇਸ਼ ਹੈ। ਇਹਨਾਂ ਬਾਣੀਆਂ ਨੂੰ ਅਸੀਂ ਵਿਸਤਾਰ ਪੂਰਵਕ ਵੇਖਣ ਦਾ ਯਤਨ ਕਰਾਂਗੇ ਤਾਂ ਜੋ ਗੁਰੂ ਗ੍ਰੰਥ ਸਾਹਿਬ ਦਾ ਪਾਠਕ ਸੁਖੈਨ ਤਰੀਕੇ ਦੇ ਨਾਲ ਇਹਨਾਂ ਦੇ ਕਾਵਿ ਰੂਪ ਪ੍ਰਸੰਗ ਨੂੰ ਵੀ ਸਮਝ ਸਕੇ ਅਤੇ ਬਾਣੀ ਦੇ ਧੁਰ ਅੰਦਰਲੇ ਅਰਥਾਂ ਨਾਲ ਇਕਸੁਰਤਾ ਵੀ ਸਥਾਪਿਤ ਕਰ ਸਕੇ। ਧਰਮ ਗ੍ਰੰਥ ਬੇਸ਼ਕ ਸੁਖੈਨ ਕਾਰਜ ਦੇ ਰੂਪ ਵਿੱਚ ਸਥਾਪਿਤ ਕੀਤਾ ਜਾਂਦਾ ਹੈ ਪਰ ਇਹ ਸ਼ਬਦ ਸਾਧਾਰਨ ਸ਼ਬਦ ਨਾ ਹੋ ਕੇ ਰਹੱਸਾਤਮਕ ਸ਼ਬਦ ਹੁੰਦੇ ਹਨ ਜਿਨ੍ਹਾਂ ਵਿੱਚ ਗੂਹਜ ਅਰਥ ਛਿਪੇ ਹੁੰਦੇ ਹਨ।

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਾਵਿ ਰੂਪ ਸਿਰਲੇਖਾਂ ਨੂੰ ਵਿਸਤਾਰ ਪੂਰਵਕ ਵੇਖ ਲੈਣਾ ਪ੍ਰਸੰਗ ਯੁਕਤ ਹੋਵੇਗਾ :

## 1. ਪਦਾ

ਆਮ ਕਰਕੇ ਛੰਦ ਦੇ ਇੱਕ ਭਾਗ ਨੂੰ ਹੀ ਪਦਾ ਕਿਹਾ ਜਾਂਦਾ ਹੈ। ਗੁਰਬਾਣੀ ਵਿੱਚ ਪਦੇ ਦੀ ਵਰਤੋਂ ਬੰਦ ਲਈ ਵੀ ਕੀਤੀ ਗਈ ਹੈ। ਇਸ ਵਿੱਚ ਦੋ ਬੰਦਾਂ ਵਾਲੇ ਸ਼ਬਦ 'ਦੁਪਦੇ', ਤਿੰਨ ਬੰਦ ਵਾਲੇ 'ਤਿਪਦੇ', ਚਾਰ ਬੰਦਾਂ ਵਾਲੇ 'ਚਉਪਦੇ' ਅਤੇ ਪੰਚ ਬੰਦਾਂ ਵਾਲੇ ਸ਼ਬਦ ਨੂੰ 'ਪੰਚਪਦੇ' ਨਾਂ ਦਿੱਤਾ ਗਿਆ ਹੈ। ਅਸਲ ਵਿੱਚ ਜੋ ਵੀ ਕਾਵਿ ਰੂਪ ਮਾਤਰਾ ਦੇ ਨਿਯਮ ਵਿੱਚ ਆ ਜਾਦਾ ਹੈ, ਉਸਨੂੰ 'ਪਦ' ਦੀ ਸੰਗਿਆ ਦਿੱਤੀ ਜਾਂਦੀ ਹੈ।

ਗੁਰਬਾਣੀ ਵਿੱਚ 'ਇਕਤੁਕੇ' ਸਿਰਲੇਖ ਹੇਠ ਅਨੇਕ ਸ਼ਬਦ ਮਿਲਦੇ ਹਨ। ਜਿਸ ਸ਼ਬਦ ਦੇ ਹਰੇਕ ਪਦ ਵਿੱਚ ਮਿਲਵੇਂ ਤੁਕਾਂਤ ਵਾਲੀਆਂ ਦੋ ਛੋਟੀਆਂ-ਛੋਟੀਆਂ ਪੰਗਤੀਆਂ ਹੋਣ, ਪਰ ਉਹਨਾਂ ਨੂੰ ਇਕਠਿਆਂ ਇੱਕ ਤੁਕ ਵਾਂਗ ਬੋਲਣ ਨਾਲ ਇੱਕ ਸੰਪੂਰਨ ਵਿਚਾਰ ਬਣਦੀ ਹੋਵੇ, ਉਸਨੂੰ 'ਇਕਤੁਕਾ' ਕਿਹਾ ਜਾਂਦਾ ਹੈ। ਜਿਸ ਸ਼ਬਦ ਦੇ ਹਰੇਕ ਪਦੇ ਵਿੱਚ ਮਿਲਵੇਂ ਤੁਕਾਂਤ ਵਾਲੀਆਂ ਦੋ-ਦੋ ਤੁਕਾਂ ਹੋਣ, ਉਸਨੂੰ 'ਦੁਤੁਕਾ' ਕਹਿੰਦੇ ਹਨ। ਜਿਸ ਸ਼ਬਦ ਦੇ ਹਰੇਕ ਪਦੇ ਵਿੱਚ ਮਿਲਵੇਂ ਤੁਕਾਂਤ ਵਾਲੀਆਂ ਤਿੰਨ-ਤਿੰਨ ਤੁਕਾਂ ਹੋਣ, ਉਸਨੂੰ 'ਤਿਤੁਕਾ' ਕਿਹਾ ਜਾਂਦਾ ਹੈ।

## 2. ਅਸਟਪਦੀ

ਭਾਰਤੀ ਕਾਵਿ ਰੂਪ ਵਿੱਚ ਅਸ਼ਟਪਦੀ ਦਾ ਆਪਣਾ ਵਿਲੱਖਣ ਮਹੱਤਵ ਹੈ। ਗੁਰੂ ਪਤਾਸ਼ਾਹ ਨੇ ਪਰੰਪਰਾਗਤ ਰੂਪ ਨੂੰ ਪੂਰਨ ਤੌਰ ਉੱਤੇ ਨਹੀਂ ਅਪਨਾਇਆ ਕਿਉਂਕਿ ਪਰੰਪਰਾ ਵਿੱਚ ਅਠਾਂ ਪਦਿਆਂ ਵਾਲੀ ਕੋਈ ਵੀ ਰਚਨਾ ਅਸ਼ਟਪਦੀ ਅਖਵਾਉਂਦੀ ਸੀ ਪਰ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਦੇ ਕਈ ਵਿਲੱਖਣ ਰੂਪ ਹਨ। ਇਸੇ ਕਰਕੇ ਕਿਹਾ ਜਾਂਦਾ ਹੈ ਕਿ ਜੇ ਗੁਰੂ ਗ੍ਰੰਥ ਸਾਹਿਬ ਨੇ ਪਰੰਪਰਾ ਦੇ ਵਿੱਚੋਂ ਸਮਝਾਉਣ ਹਿਤ ਕਿਸੇ ਰੂਪ ਦੀ ਵਰਤੋਂ ਕੀਤੀ ਹੈ ਤਾਂ ਉਸਨੂੰ ਉਸੇ ਤਰ੍ਹਾਂ ਅਪਨਾਉਣ ਦਾ ਯਤਨ ਨਹੀਂ ਕੀਤਾ ਸਗੋਂ ਉਸਨੂੰ ਆਪਣੇ ਅਨੁਸਾਰ ਪੇਸ਼ ਕੀਤਾ ਹੈ। ਜਿਵੇਂ ਗੁਰੂ ਗ੍ਰੰਥ ਸਾਹਿਬ ਵਿੱਚ ਅਸਟਪਦੀ ਦੋ ਤੁਕਾਂ ਤੋਂ ਲੈ ਕੇ ਅਠਾਂ, ਦਸਾਂ ਅਤੇ ਇਥੋਂ ਤਕ ਕਿ ਵੀਹ-ਵੀਹ ਪਦਿਆਂ ਦੀ ਵੀ ਹੈ। ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਰਾਗ ਵਿੱਚ ਗੁਰੂ ਨਾਨਕ ਸਾਹਿਬ ਅਤੇ ਗੁਰੂ ਅਮਰਦਾਸ ਜੀ ਦੀਆਂ ਕਈ ਅਸਟਪਦੀਆਂ ਤਿੰਨ ਤੁਕਾਂ ਵਿੱਚ ਹੀ ਮਿਲਦੀਆਂ ਹਨ ਅਤੇ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੀਆਂ ਸਖਮਨੀ ਸਾਹਿਬ ਵਿੱਚ ਦਸ-ਦਸ ਤੁਕਾਂ ਵਾਲੇ ਪਦਿਆਂ ਦੀ ਵੀ।

## 3. ਸੋਲਹੇ

ਆਮ ਤੌਰ ਉੱਤੇ ਜਿਹੜੀ ਵੀ ਰਚਨਾ 16 ਪਦਿਆਂ ਵਾਲੀ ਹੁੰਦੀ ਹੈ, ਉਸਨੂੰ 'ਸੋਲਹਾ' ਕਿਹਾ ਜਾਂਦਾ ਹੈ। ਪ੍ਰੰਤੂ ਗੁਰੂ ਸਾਹਿਬ ਦੀ ਸੰਪਾਦਨਾ ਦੀ ਵਿਲੱਖਣਤਾ ਇਹ ਹੈ ਕਿ ਉਹਨਾਂ ਨੇ ਇਸ ਬੰਧਨ ਨੂੰ ਬਹੁਤ ਥਾਈਂ ਪ੍ਰਵਾਨ ਨਹੀਂ ਕੀਤਾ ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿੱਚ 9, 15 ਅਤੇ ਇਥੋਂ ਤਕ ਕਿ 21 ਪਦਿਆਂ ਵਿੱਚ ਵੀ 'ਸੋਲਹੇ' ਨੂੰ ਦਰਜ ਕੀਤਾ ਗਿਆ ਹੈ। ਇਹਨਾਂ ਬਾਣੀਆਂ ਦਾ ਵਿਸ਼ਾ ਸੰਸਾਰ ਦੀ ਉਤਪਤੀ ਅਤੇ ਉਸਦੇ ਵਿਕਾਸ ਨਾਲ ਜੁੜਿਆ ਹੋਇਆ ਹੈ ਅਤੇ ਨਾਲ ਹੀ ਰੱਬ ਦੀ ਸਾਜੀ ਹੋਈ ਇਸ ਦੁਨੀਆ ਦੀ ਸੁੰਦਰਤਾ ਦਾ ਬਹੁਤ ਹੀ ਸੁੰਦਰ ਵਰਣਨ ਵੀ ਹੈ।

## 4. ਛੰਤ

ਭਾਰਤੀ ਪਰੰਪਰਾ ਵਿੱਚ ਇਸ ਕਾਵਿ ਰੂਪ ਨੂੰ ਆਮ ਕਰਕੇ ਔਰਤਾਂ ਦੇ ਗੀਤਾਂ ਨਾਲ ਜੋੜਿਆ ਗਿਆ ਸੀ ਅਤੇ ਇਹਨਾਂ ਗੀਤਾਂ ਦਾ ਸਬੰਧ ਪ੍ਰੇਮ ਜਾਂ ਬਿਰਹਾ ਨਾਲ ਸੀ। ਗੁਰੂ ਪਾਤਸ਼ਾਹ ਨੇ ਇਹੀ ਪਿਆਰ ਦਾ ਪ੍ਰਗਟਾਅ ਪਰਮਾਤਮਾ ਨਾਲ ਕਰਕੇ ਜੀਵ ਨੂੰ ਇਸਤਰੀ ਰੂਪ ਵਿੱਚ ਪੇਸ਼ ਕੀਤਾ ਜੋ ਆਪਣੇ ਪ੍ਰੇਮੀ ਤੋਂ ਵਿੱਛੜੀ ਹੋਈ ਹੈ ਅਤੇ ਉਸ ਵਿੱਚ ਲੀਨ ਹੋਣ ਲਈ ਤੱਤਪਰ ਹੈ। ਉਸਦੀ ਯਾਦ ਉਸਨੂੰ ਵਿਆਕੁਲ ਕਰਦੀ ਹੈ ਅਤੇ ਵਿਆਕੁਲਤਾ ਵਿੱਚ ਉਹ ਆਪਣੇ ਪ੍ਰੀਤਮ ਦੀ ਸੇਜ ਮਾਨਣ ਲਈ ਉਸਦੀ ਉਡੀਕ ਕਰਦੀ ਹੈ।

## 5. ਸਲੋਕ

ਭਾਰਤੀ ਪਰੰਪਰਾ ਵਿੱਚ ਕਿਸੇ ਦੀ ਉਸਤਤਿ ਵਿੱਚ ਕੀਤੀ ਗੱਲ ਜਾਂ ਬੋਲੇ ਸ਼ਬਦਾਂ ਨੂੰ ਸ਼ਲੋਕ ਕਿਹਾ ਜਾਂਦਾ ਹੈ, ਜਿਵੇਂ ਯਸ਼ ਦੇ ਛੰਤ ਨੂੰ ਸ਼ਲੋਕ ਆਖੀਦਾ ਹੈ।

ਇਹ ਬਹੁਤ ਹੀ ਪੁਰਾਣਾ ਕਾਵਿ ਰੂਪ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਇਸਦਾ ਬਹੁਤ ਖ਼ੂਬਸੂਰਤੀ ਨਾਲ ਬਖਾਨ ਕੀਤਾ ਹੋਇਆ ਹੈ। ਗੁਰਬਾਣੀ ਵਿੱਚ ਪਦਿਆਂ ਤੋਂ ਬਾਅਦ ਸਭ ਤੋਂ ਵਧੇਰੇ ਰੂਪ ਸਲੋਕਾਂ ਦੇ ਹੀ ਹਨ।

### 6. ਵਾਰ

ਪੰਜਾਬੀ ਭਾਸ਼ਾ ਦਾ ਇਹ ਇੱਕ ਬਹੁਤ ਹੀ ਮਹੱਤਵਪੂਰਨ ਕਾਵਿ ਰੂਪ ਹੈ। ਇਸ ਦਾ ਸ਼ਾਬਦਿਕ ਅਰਥ ਹੈ ਜੋਸ਼ੀਲੇ ਗੀਤ ਜਿਸ ਵਿੱਚ ਕਿਸੇ ਸੂਰਮੇ-ਜੋਧਿਆਂ ਦੀਆਂ ਬਹਾਦੁਰੀਆਂ ਦਾ ਵਰਣਨ ਕੀਤਾ ਹੋਵੇ। ਇਹ ਬੀਰ-ਰਸ ਪ੍ਰਧਾਨ ਰਚਨਾਵਾਂ ਹਨ ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਦੀ ਗਿਣਤੀ 22 ਹੈ। ਇਹਨਾਂ ਵਿੱਚੋਂ 21 ਵਾਰਾਂ ਦਾ ਸਬੰਧ ਗੁਰੂ ਸਾਹਿਬਾਨ ਨਾਲ ਹੈ ਅਤੇ 1 ਵਾਰ ਗੁਰੂ ਘਰ ਦੇ ਕੀਰਤਨੀਏ ਭਾਈ ਸਤਾ ਤੇ ਬਲਵੰਡ ਦੀ ਰਾਮਕਲੀ ਰਾਗ ਵਿੱਚ ਹੈ।

ਗੁਰੂ ਨਾਨਕ ਸਾਹਿਬ ਵੱਲੋਂ 3 ਵਾਰਾਂ ਰਾਗ ਮਾਝ, ਆਸਾ ਤੇ ਮਲਾਰ ਵਿੱਚ ਦਰਜ ਹਨ। ਗੁਰੂ ਅਮਰਦਾਸ ਜੀ ਦੀਆਂ 4 ਵਾਰਾਂ ਰਾਗ ਗੂਜਰੀ, ਸੂਹੀ, ਰਾਮਕਲੀ ਤੇ ਮਾਰੂ ਵਿੱਚ ਦਰਜ ਹਨ। ਗੁਰੂ ਰਾਮ ਦਾਸ ਜੀ ਦੀਆਂ 8 ਵਾਰਾਂ ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਅਤੇ ਕਾਨੜਾ ਰਾਗ ਵਿੱਚ ਦਰਜ ਹਨ। ਗੁਰੂ ਅਰਜਨ ਦੇਵ ਜੀ ਦੀਆਂ ਰਚਿਤ 6 ਵਾਰਾਂ ਰਾਗ ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਤੇ ਬਸੰਤ ਵਿੱਚ ਹਨ। ਸਤੇ ਬਲਵੰਡ ਦੀ ਵਾਰ ਅਤੇ ਬਸੰਤ ਦੀ ਵਾਰ ਤੋਂ ਛੁੱਟ ਬਾਕੀ ਹਰੇਕ ਵਾਰ ਦੀਆਂ ਪਉੜੀਆਂ ਦੇ ਨਾਲ ਗੁਰੂ ਸਾਹਿਬਾਨ ਦੇ ਸਲੋਕ ਵੀ ਦਰਜ ਹਨ।

### 7. ਮੰਗਲ

ਮੰਗਲ ਦੇ ਸ਼ਾਬਦਿਕ ਅਰਥ ਅਨੰਦ, ਖ਼ੁਸ਼ੀ ਅਤੇ ਉਤਸ਼ਾਹ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਮੰਗਲ ਦੀ ਵਰਤੋਂ ਸਿਰਲੇਖ ਵਜੋਂ ਦੋ ਵਾਰ ਕੀਤੀ ਗਈ ਹੈ - ਛੰਤ ਬਿਲਾਵਲ ਮਹਲਾ ੪ ਮੰਗਲ ਅਤੇ ਬਿਲਾਵਲ ਮਹਲਾ ੫ ਛੰਤ ਮੰਗਲ। ਇਹਨਾਂ ਸਿਰਲੇਖਾਂ ਹੇਠ ਦਰਜ ਬਾਣੀ ਖ਼ੁਸ਼ੀ ਦੇ ਭਾਵਾਂ ਨੂੰ ਹੀ ਰੂਪਮਾਨ ਕਰਦੀ ਹੈ। ਬੇਸ਼ਕ ਇਹਨਾਂ ਸਿਰਲੇਖਾਂ ਤੋਂ ਬਿਨਾ ਮੰਗਲ ਸ਼ਬਦ ਦੀ ਵਰਤੋਂ ਬਹੁ-ਅਰਥਾਂ ਵਿੱਚ ਵੀ ਹੋਈ ਹੈ।

### 8. ਥਿਤੀ ਤੇ ਥਿਤੀਂ

ਥਿਤੀ ਦਾ ਭਾਵ ਤਿਥੀ, ਤਾਰੀਖ ਜਾਂ ਸਮਾਂ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਪਾਤਸ਼ਾਹ ਅਤੇ ਗੁਰੂ ਅਰਜਨ ਦੇਵ ਜੀ ਦੀਆਂ ਰਚਨਾਵਾਂ ਇਸ ਸਿਰਲੇਖ ਹੇਠ ਦਰਜ ਹਨ। ਅਸਲ ਵਿੱਚ ਇਹਨਾਂ ਦੋਹਾਂ ਰਚਨਾਵਾਂ ਦਾ ਮੂਲ ਭਾਵ ਭਾਰਤੀ ਪਰੰਪਰਾ ਦੇ ਲੋਕਾਂ ਨੂੰ ਥਿਤਾਂ ਦੀ ਉਲਝਣ ਤੋਂ ਬਾਹਰ ਕੱਢਣਾ ਅਤੇ ਸ਼ੁਭ ਦਾ ਗਿ[illegible]ਰਾਉਣਾ ਸੀ। ਗੁਰੂ ਸਾਹਿਬ ਨੇ ਭਰਮ ਦੇ ਮੁਕਾਬਲੇ ਭਗਤੀ, ਗਿਆਨ, ਸੇ[illegible]ਮਰਨ ਦਾ ਉਪਦੇਸ਼ ਦਿੱਤਾ ਅਤੇ ਹਰ ਸਮੇਂ ਨੂੰ ਪਵਿੱਤਰ ਪ੍ਰਵਾਨ ਕੀਤਾ।

ਭਗਤ ਕਬੀਰ ਜੀ ਦੀ ਇੱਕ ਰਚਨਾ 'ਥਿਤੀਂ' ਹੈ ਜੋ ਗਉੜੀ ਰਾਗ ਵਿੱਚ ਦਰਜ ਕੀਤੀ ਗਈ। ਇਸ ਵਿੱਚ ਭਗਤ ਕਬੀਰ ਜੀ ਨੇ ਪੁਰਾਣੀ ਰੂੜ੍ਹੀਆਂ ਅਤੇ ਭਰਮਾਂ ਦਾ ਨਾਸ਼ ਕਰ ਪ੍ਰਭੂ ਦੇ ਨਾਮ ਸਿਮਰਨ ਨੂੰ ਹੀ ਅਸਲ ਰਸਤਾ ਦੱਸਿਆ ਹੈ।

## 9. ਦਿਨ ਰੈਣਿ

ਗੁਰੂ ਅਰਜਨ ਪਾਤਸ਼ਾਹ ਦਾ ਇੱਕ ਸ਼ਬਦ ਇਸ ਮਹੱਤਵਪੂਰਨ ਕਾਵਿ ਰੂਪ ਸਿਰਲੇਖ ਹੇਠ ਦਰਜ ਹੈ। ਇਸ ਸ਼ਬਦ ਵਿੱਚ ਪਰੰਪਰਾਗਤ ਕਰਮ-ਕਾਂਡਾਂ ਨੂੰ ਛੱਡ ਪਰਮਾਤਮਾ ਦੇ ਨਾਲ ਜੁੜਣ ਅਤੇ ਸ਼ੁਭ ਕਰਮ ਕਰਨ ਲਈ ਹਰ ਵਕਤ ਸਰਗਰਮ ਰਹਿਣ ਦਾ ਉਪਦੇਸ਼ ਦਿੱਤਾ ਗਿਆ ਹੈ। ਅਸਲ ਵਿੱਚ ਇਸ ਬਾਣੀ ਦਾ ਭਾਵ ਇਹ ਜਾਪਦਾ ਹੈ ਕਿ ਮਨੁੱਖ ਦਿਨ-ਰਾਤ ਅਕਾਲ ਪੁਰਖ ਦਾ ਨਾਮ ਜਪਦਿਆਂ ਖ਼ੁਦ ਅਕਾਲ ਪੁਰਖ ਦਾ ਰੂਪ ਹੋ ਜਾਵੇ।

## 10. ਵਾਰ ਸਤ

ਪੰਜਾਬੀ ਸਭਿਆਚਾਰ ਵਿੱਚ ਇਸ ਕਾਵਿ ਰੂਪ ਨੂੰ 'ਸਤ ਵਾਰ' ਕਰਕੇ ਜਾਣਿਆ ਜਾਂਦਾ ਹੈ ਜਿਸ ਤੋਂ ਭਾਵ ਹੈ ਹਫ਼ਤੇ ਦੇ ਸਤ ਦਿਨ। ਇਹਨਾਂ ਦਿਨਾਂ ਨੂੰ ਆਧਾਰ ਬਣਾ ਕੇ ਕਿਸੇ ਖ਼ਾਸ ਭਾਵਨਾ ਦਾ ਪ੍ਰਗਟਾਅ ਕੀਤਾ ਜਾਂਦਾ ਹੈ। ਸੰਸਕ੍ਰਿਤ ਵਿੱਚ ਇਸੇ ਸ਼ਬਦ ਨੂੰ ਅਵਸਰ ਜਾਂ ਮੌਕੇ ਵਜੋਂ ਲਿਆ ਗਿਆ ਹੈ। ਅਧਿਆਤਮਕ ਮਹਾਪੁਰਖਾਂ ਵੱਲੋਂ ਇਸ ਸਤਵਾਰੇ ਨੂੰ ਆਪਣੇ ਅੰਦਰ ਦੀ ਤਾਂਘ ਦੇ ਪ੍ਰਗਟਾਅ ਦਾ ਮਾਧਿਅਮ ਬਣਾਇਆ ਗਿਆ ਹੈ। ਇਸ ਰਾਹੀਂ ਉਹ ਇਸ਼ਕ-ਹਕੀਕੀ ਦਾ ਵਰਣਨ ਕਰਨ ਦੀ ਕੋਸ਼ਿਸ਼ ਕਰਦੇ ਹਨ ਪਰ ਨਾਲ ਹੀ ਇਹ ਪ੍ਰਵਾਨ ਕਰਦੇ ਹਨ ਕਿ ਇਸ ਰੱਬੀ ਪਿਆਰ ਨੂੰ ਉਹ ਸ਼ਬਦਾਂ ਵਿੱਚ ਬਿਆਨ ਕਰਨ ਤੋਂ ਅਸਮਰਥ ਵੀ ਹਨ ਕਿਉਂਕਿ ਇਸ਼ਕ-ਖ਼ੁਦਾਇ ਮਹਿਸੂਸ ਕਰਨਾ ਹੈ, ਬਿਆਨ ਕਰਨਾ ਨਹੀਂ। ਗੁਰੂ ਗ੍ਰੰਥ ਸਾਹਿਬ ਵਿੱਚ 'ਵਾਰ ਸਤ' ਨਾਂ ਦੀਆਂ ਦੋ ਬਾਣੀਆਂ ਹਨ, ਗੁਰੂ ਅਮਰਦਾਸ ਜੀ ਅਤੇ ਭਗਤ ਕਬੀਰ ਜੀ ਦੀ। ਇਹਨਾਂ ਦੋਹਾਂ ਰਚਨਾਵਾਂ ਦਾ ਸਿਰਲੇਖ ਮਨੁੱਖ ਨੂੰ ਥਿਤਾਂ ਤੇ ਵਾਰਾਂ ਦੇ ਅੰਧ-ਵਿਸ਼ਵਾਸ ਤੋਂ ਬਾਹਰ ਕੱਢਣ ਨਾਲ ਸਬੰਧਿਤ ਹੈ।

## 11. ਰੁਤੀ

'ਰੁਤੀ' ਤੋਂ ਭਾਵ ਰੁੱਤ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਕਾਵਿ ਰੂਪ ਦੀ ਵਰਤੋਂ ਗੁਰੂ ਅਰਜਨ ਪਾਤਸ਼ਾਹ ਨੇ ਕੀਤੀ ਹੈ ਜਿਸ ਵਿੱਚ ਛੇ ਰੁੱਤਾਂ ਦਾ ਵਰਣਨ ਹੈ। ਇਸ ਵਿੱਚ ਪਰਮਾਤਮਾ ਨੂੰ ਮਿਲਣ ਦੇ ਵੱਖ-ਵੱਖ ਪੜਾਵਾਂ ਦਾ ਜ਼ਿਕਰ ਹੈ ਅਤੇ ਉਸ ਤੋਂ ਵਿਛੋੜੇ ਨਾਲ ਪੈਦਾ ਹੁੰਦੀ ਤਾਂਘ ਨੂੰ ਵੀ ਪ੍ਰਗਟਾਇਆ ਹੈ। ਇਸ ਤਾਂਘ ਦਾ ਇੱਕੋ ਇੱਕ ਹਲ ਪਰਮਾਤਮਾ ਦਾ ਸਿਮਰਨ ਦੱਸਿਆ ਹੈ।

## 12. ਬਾਰਹ ਮਾਹਾ

ਇਹ ਇੱਕ ਬਹੁਤ ਹੀ ਮਹੱਤਵਪੂਰਨ ਕਾਵਿ ਰੂਪ ਹੈ। ਇਸ ਦਾ ਸਬੰਧ ਬਿਰਹਾ ਨਾਲ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਸਿਰਲੇਖ ਹੇਠ ਦੋ ਰਚਨਾਵਾਂ ਦਰਜ

ਹਨ - ਤੁਖਾਰੀ ਰਾਗ ਵਿੱਚ ਗੁਰੂ ਨਾਨਕ ਦੇਵ ਜੀ ਦੀ ਅਤੇ ਮਾਝ ਰਾਗ ਵਿੱਚ ਗੁਰੂ ਅਰਜਨ ਪਾਤਸ਼ਾਹ ਦੀ। ਇੱਥੇ ਬੇਸ਼ਕ ਵਿਛੋੜਾ ਤੇ ਬਿਰਹਾ ਹੈ ਪਰ ਇਸ ਦਾ ਸਰੂਪ ਦੁਨਿਆਵੀ ਨਹੀਂ ਬਲਕਿ ਅਧਿਆਤਮਿਕ ਹੈ। ਇਹਨਾਂ ਰਚਨਾਵਾਂ ਵਿੱਚ ਕੁਦਰਤ ਵਿੱਚ ਬਦਲਦੇ ਵਰਤਾਰੇ ਨੂੰ ਪ੍ਰਤੀਕ ਵਜੋਂ ਲੈਂਦਿਆਂ ਮਨੁੱਖ ਦੇ ਧੁਰ ਅੰਦਰ ਉਠਦੀ ਬਿਹਬਲਤਾ ਅਤੇ ਅੰਦਰਲੀ ਤਬਦੀਲੀ ਦਾ ਖ਼ੂਬਸੂਰਤ ਢੰਗ ਨਾਲ ਵਰਣਨ ਕੀਤਾ ਗਿਆ ਹੈ।

## 13. **ਪਟੀ**

ਪਟੀ ਦਾ ਸ਼ਾਬਦਿਕ ਅਰਥ ਫੱਟੀ ਜਾਂ ਤਖ਼ਤੀ ਹੈ ਜਿਸ ਉੱਤੇ ਬੱਚੇ ਵਰਣਮਾਲਾ ਲਿਖ ਕੇ ਸਿੱਖਦੇ ਹਨ। ਇਸੇ ਨੂੰ ਹੀ ਕਾਵਿ ਰੂਪ ਪ੍ਰਵਾਨ ਕਰਦਿਆਂ ਪੰਜਾਬ ਵਿੱਚ ਪਟੀ ਕਿਹਾ ਜਾਣ ਲੱਗਾ। ਫ਼ਾਰਸੀ ਅਤੇ ਸੰਸਕ੍ਰਿਤ ਦੋਹਾਂ ਵਿੱਚ ਹੀ ਇਸਦੇ ਰੂਪ ਮਿਲਦੇ ਹਨ ਜਿਨ੍ਹਾਂ ਨੂੰ 'ਸੀਹਰਫ਼ੀ' ਅਤੇ 'ਬਾਵਨ ਅਖਰੀ' ਕਿਹਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਨਾਂ ਦੀਆਂ ਦੋ ਰਚਨਾਵਾਂ ਆਸਾ ਰਾਗ ਵਿੱਚ ਦਰਜ ਹਨ ਜਿਨ੍ਹਾਂ ਦਾ ਸਬੰਧ ਗੁਰੂ ਨਾਨਕ ਪਾਤਸ਼ਾਹ ਅਤੇ ਗੁਰੂ ਅਮਰਦਾਸ ਜੀ ਨਾਲ ਹੈ। ਅਸਲ ਵਿੱਚ ਪਟੀ ਵਿੱਚ ਹਰ ਪੰਗਤੀ ਲਿਪੀ ਦੇ ਅੱਖਰ ਨਾਲ ਸ਼ੁਰੂ ਹੁੰਦੀ ਹੈ। ਇਸ ਰਚਨਾ ਦਾ ਵਿਸ਼ਾ ਦਾਰਸ਼ਨਿਕ ਸਿਧਾਂਤਾਂ ਨਾਲ ਜੁੜਿਆ ਹੋਇਆ ਹੈ। ਜੀਵ ਦੇ ਪਰਮਾਤਮਾ ਨੂੰ ਮਿਲਣ ਦਾ ਰਸਤਾ ਅਤੇ ਉਸ ਰਸਤੇ ਉਤੇ ਚਲਣ ਦੀਆਂ ਪ੍ਰਾਪਤੀਆਂ ਅਤੇ ਮਾਰਗ-ਦਰਸ਼ਕ ਵਜੋਂ ਗੁਰੂ ਦੀ ਲੋੜ ਦੀ ਮਹਿਮਾ ਦਾ ਇਸ ਵਿੱਚ ਵਰਣਨ ਹੈ। ਸਿੱਖ ਰਵਾਇਤ ਅਨੁਸਾਰ ਗੁਰੂ ਨਾਨਕ ਸਾਹਿਬ ਨੇ ਸਕੂਲ ਵਿੱਚ ਦਾਖ਼ਲ ਹੋਣ ਉਪ੍ਰੰਤ ਪਾਂਧੇ ਨੂੰ ਪੜ੍ਹਾਉਣ ਲਈ 'ਪਟੀ' ਦੀ ਰਚਨਾ ਕੀਤੀ।

## 14. **ਬਾਵਨ ਅਖਰੀ**

52 ਅੱਖਰਾਂ ਦੀ ਵਿਆਖਿਆ ਅਤੇ ਇਹਨਾਂ ਅੱਖਰਾਂ ਨੂੰ ਆਧਾਰ ਬਣਾ ਕੇ ਦਿੱਤੇ ਗਏ ਉਪਦੇਸ਼ ਵਾਲੀ ਰਚਨਾ ਨੂੰ 'ਬਾਵਨ ਅਖਰੀ' ਦਾ ਨਾਂ ਦਿੱਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਸਿਰਲੇਖ ਹੇਠ ਦੋ ਰਚਨਾਵਾਂ - ਗੁਰੂ ਅਰਜਨ ਪਾਤਸ਼ਾਹ ਅਤੇ ਭਗਤ ਕਬੀਰ ਜੀ ਦੀਆਂ ਮਿਲਦੀਆਂ ਹਨ ਜੋ ਕਿ ਗਉੜੀ ਰਾਗ ਵਿੱਚ ਦਰਜ ਹਨ। ਗੁਰੂ ਅਰਜਨ ਦੇਵ ਜੀ ਦੀ ਇਸ ਰਚਨਾ ਦੀਆਂ 55 ਪਉੜੀਆਂ ਹਨ ਅਤੇ ਪਉੜੀਆਂ ਦੇ ਮੁੱਢਲੇ ਅੱਖਰਾਂ ਦਾ ਉਚਾਰਣ ਗੁਰਮੁਖੀ ਵਰਣਮਾਲਾ ਦਾ ਹੈ। ਭਗਤ ਕਬੀਰ ਜੀ ਦੀ ਰਚਨਾ ਦੇ 45 ਛੰਤ ਹਨ ਅਤੇ ਇਸ ਰਚਨਾ ਵਿੱਚ ਬੇਸ਼ਕ 52 ਅੱਖਰਾਂ ਦੀ ਵਰਤੋਂ ਨਹੀਂ ਕੀਤੀ ਗਈ ਪਰ ਕਾਵਿ ਰੂਪ ਕਰਕੇ ਇਸਨੂੰ 'ਬਾਵਨਅਖਰੀ' ਕਿਹਾ ਗਿਆ ਹੈ।

## 15. **ਸਦੁ**

'ਸਦੁ' ਦੇ ਕਾਵਿ ਰੂਪ ਪ੍ਰਬੰਧ ਵਿੱਚ ਅਨੇਕਾਂ ਅਰਥ ਕੀਤੇ ਗਏ ਹਨ। ਆਮ ਕਰਕੇ ਸਦੁ ਉਸਨੂੰ ਕਿਹਾ ਜਾਂਦਾ ਸੀ ਜਦੋਂ ਕਿਸੇ ਵੀ ਫਿਰਕੇ ਦਾ ਵਿਰਕਤ ਸਾਧੂ ਕਿਸੇ ਗ੍ਰਿਹਿਸਤੀ ਦੇ ਬੂਹੇ ਅੱਗੇ ਗਜਾ ਕਰਨ ਹਿਤ ਲੰਮੀ ਆਵਾਜ਼ ਲਗਾਉਂਦਾ ਸੀ।

ਗੁਰਬਾਣੀ ਵਿੱਚ ਆਮ ਕਰਕੇ ਇਸਦੀ ਵਰਤੋਂ ਰੱਬੀ ਬੁਲਾਵੇ ਵਜੋਂ ਲਈ ਗਈ ਹੈ। 'ਸਦੁ' ਇੱਕ ਵਿਸ਼ੇਸ਼ ਬਾਣੀ ਦਾ ਸਿਰਲੇਖ ਵੀ ਹੈ ਜੋ ਬਾਬਾ ਸੁੰਦਰ ਜੀ ਦੀ ਰਚਨਾ ਹੈ ਅਤੇ ਇਸ ਬਾਣੀ ਦਾ ਸਬੰਧ ਗੁਰੂ ਅਮਰ ਦਾਸ ਜੀ ਦੇ ਅੰਤਿਮ ਸਮੇਂ ਕੀਤੇ ਉਪਦੇਸ਼ ਨਾਲ ਹੈ।

## 16. **ਕਾਫੀ**

'ਕਾਫੀ' ਸ਼ਬਦ ਦਾ ਸਬੰਧ ਅਰਬ ਦੇਸ਼ ਦੀ ਭਾਸ਼ਾ ਦੇ ਨਾਲ ਹੈ ਅਤੇ ਇਸਦੇ ਸ਼ਾਬਦਿਕ ਅਰਥ ਹਨ ਪਿੱਛੇ ਚਲਣਾ। ਇਸਲਾਮ ਧਰਮ ਦੇ ਫ਼ਕੀਰ ਆਮ ਕਰਕੇ ਇਸਨੂੰ ਰੱਬੀ ਉਸਤਤਿ ਕਰਦਿਆਂ ਗਾਇਆ ਕਰਦੇ ਸਨ ਅਤੇ ਉਹਨਾਂ ਦੇ ਪਿੱਛੇ-ਪਿੱਛੇ ਉਹਨਾਂ ਦੇ ਪੈਰੋਕਾਰ ਗਾਇਨ ਕਰਦੇ ਸਨ। ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਇਸਨੂੰ ਇੱਕ ਰਾਗਣੀ ਪ੍ਰਵਾਨ ਕੀਤਾ ਹੈ।

## 17. **ਡਖਣਾ**

ਇਸ ਸਿਰਲੇਖ ਹੇਠ ਗੁਰੂ ਅਰਜਨ ਦੇਵ ਸਾਹਿਬ ਦੀ ਬਾਣੀ ਦਰਜ ਹੈ। ਇਹ ਕੋਈ ਛੰਤ ਨਹੀਂ ਹੈ ਪਰ ਇਹ ਗੁਰੂ ਨਾਨਕ ਦੇਵ ਜੀ ਦੀ ਜਨਮ-ਭੂਮਿ ਤੋਂ ਦੱਖਣ ਵੱਲ ਦੀ ਭਾਸ਼ਾ ਹੈ। ਉਥੋਂ ਦੇ ਲੋਕ ਆਮ ਕਰਕੇ 'ਦ' ਦੀ ਥਾਂ 'ਡ' ਦੀ ਵਰਤੋਂ ਕਰਦੇ ਸਨ। ਪੱਛਮੀ ਪੰਜਾਬ ਵਿੱਚ ਇਸਦਾ ਅਰਥ ਸੂਤਰਵਾਨ ਕੀਤਾ ਜਾਂਦਾ ਹੈ। ਇਹਨਾਂ ਅਰਥਾਂ ਅਨੁਸਾਰ ਉਂਠਾਂ ਵਾਲੇ ਆਪਣੀ ਯਾਤਰਾ ਦਰਮਿਆਨ ਜਿਹੜੇ ਗੀਤ ਹੇਕ ਲਾ ਕੇ ਗਾਉਂਦੇ, ਉਹਨਾਂ ਨੂੰ 'ਡਖਣੇ' ਕਿਹਾ ਜਾਣ ਲੱਗਾ।

## 18. **ਗਾਥਾ**

ਗੁਰੂ ਗ੍ਰੰਥ ਸਾਹਿਬ ਵਿੱਚ ਸਹਸਕ੍ਰਿਤੀ ਸਲੋਕਾਂ ਤੋਂ ਪਿੱਛੋਂ 'ਗਾਥਾ' ਦੀ ਵਰਤੋਂ ਕੀਤੀ ਗਈ ਹੈ। ਅਸਲ ਵਿੱਚ ਇਹ ਇੱਕ ਛੰਤ ਰੂਪ ਹੈ। ਛੰਤ ਦਾ ਭਾਵ ਆਮ ਕਰਕੇ ਗਾਇਨ ਤੋਂ ਵੀ ਲਿਆ ਜਾਂਦਾ ਹੈ ਜੋ ਕਿਸੇ ਖ਼ਾਸ ਪ੍ਰਸੰਗ (ਗਾਥਾ) ਨੂੰ ਗੀਤ ਰੂਪ ਵਿੱਚ ਪੇਸ਼ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ 'ਗਾਥਾ' ਰਚਨਾ ਰਾਹੀਂ ਮਨੁੱਖ ਨੂੰ ਅਉਗੁਣ ਛੱਡਣ ਅਤੇ ਪਰਮਾਤਮ ਨਾਮ ਨਾਲ ਜੋੜਣ ਦੇ ਨਾਲ-ਨਾਲ ਪਰਮਾਤਮਾ ਦੇ ਨਾਮ ਸਿਮਰਨ ਦੀਆਂ ਪ੍ਰਾਪਤੀਆਂ ਦਾ ਬਿਉਰਾ ਵੀ ਦਿੱਤਾ ਗਿਆ ਹੈ।

## 19. **ਫੁਨਹੇ**

ਭਾਰਤੀ ਪਰੰਪਰਾ ਵਿੱਚ ਖ਼ੁਸ਼ੀ ਸਮੇਂ ਦੇ ਗੀਤ ਭਾਵ ਬੱਚੇ ਦਾ ਜਨਮ, ਦੁਲਹੇ ਤੇ ਦੁਲਹਨ ਦੀ ਤਿਆਰੀ ਆਦਿ ਦੇ ਸਮੇਂ ਗਾਇਨ ਕੀਤੇ ਜਾਣ ਵਾਲੇ ਗੀਤਾਂ ਨੂੰ 'ਫੁਨਹੇ' ਕਿਹਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਹਰ ਸਮੇਂ ਨੂੰ ਮੰਗਲਮਈ ਸਮਝਿਆ ਜਾਂਦਾ ਹੈ ਅਤੇ ਉਪਦੇਸ਼ ਕੀਤਾ ਗਿਆ ਹੈ ਕਿ ਹਰ ਵਕਤ ਉਸ ਪ੍ਰੀਤਮ ਪਿਆਰੇ ਦੀ ਉਸਤਤਿ ਵਿੱਚ ਗਾਇਨ ਕਰਨਾ ਤਾਂ ਕਿ "ਇਹ ਲੋਕ ਸੁਖੀਏ ਪਰਲੋਕ ਸੁਹੇਲੇ" ਦਾ ਪ੍ਰਸੰਗ ਸਥਾਪਿਤ ਹੋ ਸਕੇ।

## 20. ਸਲੋਕ ਸਹਸਕ੍ਰਿਤੀ

ਇਹ ਉਹਨਾਂ ਸਲੋਕਾਂ ਦਾ ਸਿਰਲੇਖ ਹੈ ਜਿਹੜੇ ਸੰਸਕ੍ਰਿਤ ਭਾਸ਼ਾ ਦੀ ਰੰਗਤ ਨੂੰ ਰੂਪਮਾਨ ਕਰਦੇ ਹਨ। ਗੁਰੂ ਸਾਹਿਬ ਦੇ ਵੇਲੇ ਕਈ ਬੋਲੀਆਂ ਦੀ ਵਰਤੋਂ ਹੁੰਦੀ ਸੀ ਜਿਨ੍ਹਾਂ ਵਿੱਚ ਧਾਰਮਿਕ ਲੋਕ ਆਮ ਕਰਕੇ ਗਾਥਾ ਜਾਂ ਸਹਸਕ੍ਰਿਤੀ ਦੀ ਵਰਤੋਂ ਕਰਦੇ ਸਨ। ਇਹ ਆਮ ਕਰਕੇ ਸਾਰੇ ਹਿੰਦੁਸਤਾਨ ਵਿੱਚ ਹੀ ਸਮਝੀ ਜਾਂਦੀ ਸੀ। ਜੇ ਬਹੁਤ ਹੀ ਸੁਖੈਨ ਤਰੀਕੇ ਨਾਲ ਇਸਨੂੰ ਬਿਆਨ ਕਰਨਾ ਹੋਵੇ ਤਾਂ ਅਸੀਂ ਕਹਿ ਸਕਦੇ ਹਾਂ ਕਿ ਦੇਸੀ ਅਤੇ ਸੰਸਕ੍ਰਿਤ ਦਾ ਰਲਿਆ-ਮਿਲਿਆ ਰੂਪ ਸਹਸਕ੍ਰਿਤੀ ਹੈ। ਗੁਰੂ ਪਾਤਸ਼ਾਹ ਨੇ ਇਹਨਾਂ ਸਲੋਕਾਂ ਵਿੱਚ ਜਿੱਥੇ ਕਰਮ-ਕਾਂਡਾਂ ਦੀ ਨਿਖੇਧੀ ਕੀਤੀ ਹੈ, ਉੱਥੇ ਰੱਬ ਨਾਲ ਇਕਸੁਰਤਾ ਕਾਇਮ ਕਰਨ ਅਤੇ ਸਮਾਜਿਕ ਰਿਸ਼ਤਿਆਂ ਦੀ ਨਾਸ਼ਮਾਨਤਾ ਨੂੰ ਰੂਪਮਾਨ ਕੀਤਾ ਹੈ। ਇਸਦੇ ਨਾਲ ਹੀ ਮਨੁੱਖੀ ਜੀਵਨ ਦਾ ਇੱਕੋ-ਇੱਕ ਨਿਸ਼ਾਨਾ "ਗੋਬਿੰਦ ਮਿਲਣ ਕੀ ਏਹ ਤੇਰੀ ਬਰੀਆ" ਨਿਸ਼ਚਿਤ ਕੀਤਾ ਹੈ।

## 21. ਸਲੋਕ ਵਾਰਾਂ ਤੇ ਵਧੀਕ

ਗੁਰੂ ਗ੍ਰੰਥ ਸਾਹਿਬ ਦੇ ਅੰਦਰਲੇ ਸਰੂਪ ਤੋਂ ਸਪਸ਼ਟ ਹੈ ਕਿ ਇਸ ਵਿੱਚ 22 ਵਾਰਾਂ ਦਰਜ ਹਨ। ਵਾਰਾਂ ਵਿੱਚ ਸਲੋਕ ਦਰਜ ਕਰਨ ਤੋਂ ਬਾਅਦ ਜਿਹੜੇ ਸਲੋਕ ਬਚ ਗਏ, ਉਹਨਾਂ ਨੂੰ ਇੱਕ ਵੱਖਰਾ ਸਿਰਲੇਖ ਦਿੱਤਾ ਗਿਆ ਜਿਸਨੂੰ 'ਸਲੋਕ ਵਾਰਾਂ ਤੇ ਵਧੀਕ' ਕਿਹਾ ਜਾਂਦਾ ਹੈ। ਇਹਨਾਂ ਸਲੋਕਾਂ ਦਾ ਵਿਸ਼ਾ ਵੱਖਰਾ-ਵੱਖਰਾ ਹੈ ਅਤੇ ਹਰ ਸਲੋਕ ਵਿਸ਼ੇ ਦੇ ਪੱਖੋਂ ਪੂਰਨ ਤੌਰ ਉੱਤੇ ਸੁਤੰਤਰ ਹੈ।

ਗੁਰੂ ਸਾਹਿਬ ਨੇ ਬੇਸ਼ਕ ਇਹਨਾਂ ਕਾਵਿ ਰੂਪਾਂ ਨੂੰ ਮਾਧਿਅਮ ਵਜੋਂ ਅਪਨਾਇਆ ਪਰ ਉਹਨਾਂ ਨੂੰ ਆਪਣਾ ਰੂਪ ਅਤੇ ਆਪਣੇ ਅਰਥ ਦਿੱਤੇ, ਜਿਸ ਨਾਲ ਇਹਨਾਂ ਦਾ ਸਬੰਧ ਨਿਰਾ ਕਾਵਿ-ਰੂਪ ਨਾ ਹੋ ਕੇ "ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ" ਦਾ ਪ੍ਰਸੰਗ ਸਥਾਪਿਤ ਕਰ ਦਿੱਤਾ।

ਉਪਰੋਕਤ ਸਿਰਲੇਖਾਂ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿੱਚ ਕੁਝ ਹੋਰ ਮਹੱਤਵਪੂਰਨ ਸਿਰਲੇਖ ਵੀ ਹਨ ਜਿਨ੍ਹਾਂ ਦਾ ਸਬੰਧ ਬਾਣੀ ਗਾਇਨ ਨਾਲ ਹੈ। ਇਹਨਾਂ ਸਿਰਲੇਖਾਂ ਉੱਤੇ ਨਿਗਾਹ ਮਾਰ ਲੈਣੀ ਵੀ ਵਾਜਿਬ ਹੋਵੇਗੀ :

## 1. ਧੁਨੀ

ਧੁਨੀ ਦਾ ਸ਼ਾਬਦਿਕ ਅਰਥ ਹੈ ਸਵਰਾਂ ਦਾ ਅਲਾਪ, ਗੂੰਜ, ਗਾਉਣ ਦਾ ਢੰਗ। ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਦੀ ਸੰਪਾਦਨਾ ਦੇ ਸਮੇਂ 9 ਅਜਿਹੀਆਂ ਵਾਰਾਂ ਚੁਣੀਆਂ ਜਿਨ੍ਹਾਂ ਉੱਤੇ ਗਾਉਣ ਦਾ ਵਿਧਾਨ ਦਰਜ ਕੀਤਾ ਹੈ। ਇਹਨਾਂ 9 ਧੁਨੀਆਂ ਉੱਤੇ ਹੀ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਨੇ ਰਬਾਬੀਆਂ ਕੋਲੋਂ ਵਾਰਾਂ ਦਾ ਗਾਇਨ ਕਰਾ ਸਿੱਖਾਂ ਵਿੱਚ ਬੀਰ ਰਸ ਪੈਦਾ ਕੀਤਾ। ਇਹ 9 ਧੁਨੀਆਂ ਇਸ ਤਰ੍ਹਾਂ ਹਨ :

1. ਵਾਰ ਮਾਝ ਕੀ ਤਥਾ ਸਲੋਕ ਮਹਲਾ ੧ - ਅੰਗ 137

ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ।

2. ਗਉੜੀ ਕੀ ਵਾਰ ਮਹਲਾ ੫ - ਅੰਗ 318
ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ।

3. ਆਸਾ ਮਹਲਾ ੧ ਵਾਰ ਸਲੋਕਾ ਨਾਲਿ ਅੰਗ 462
ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ।

4. ਗੂਜਰੀ ਕੀ ਵਾਰ ਮਹਲਾ ੩ - ਅੰਗ 508
ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ।

5. ਵਡਹੰਸ ਕੀ ਵਾਰ ਮਹਲਾ ੪ - ਅੰਗ 585
ਲਲਾਂ ਬਹਲੀਮਾ ਕੀ ਧੁਨਿ ਗਾਵਣੀ।

6. ਰਾਮਕਲੀ ਕੀ ਵਾਰ ਮਹਲਾ ੩ - ਅੰਗ 947
ਜੋਧੈ ਵੀਰੈ ਪੂਰਬਾਣੀ ਕੀ ਧੁਨੀ।

7. ਸਾਰੰਗ ਕੀ ਵਾਰ ਮਹਲਾ ੪ - ਅੰਗ 1237
ਰਾਇ ਮਹਮੇ ਹਸਨੇ ਕੀ ਧੁਨਿ।

8. ਵਾਰ ਮਲਾਰ ਕੀ ਮਹਲਾ ੧ - ਅੰਗ 1278
ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ।

9. ਕਾਨੜੇ ਕੀ ਵਾਰ ਮਹਲਾ ੪ - ਅੰਗ 1312
ਮੂਸੇ ਕੀ ਵਾਰ ਕੀ ਧੁਨੀ।

## 2. **ਪਉੜੀ**

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਵਾਰਾਂ ਦੇ ਕਈ ਛੰਦ 'ਪਉੜੀ' ਸਿਰਲੇਖ ਹੇਠ ਵੀ ਦਰਜ ਵੇਖੇ ਜਾ ਸਕਦੇ ਹਨ। ਪਉੜੀ ਇੱਕ ਤਰ੍ਹਾਂ ਦਾ ਛੰਦ ਪ੍ਰਬੰਧ ਹੈ। ਇਸ ਵਿੱਚ ਵਿਸ਼ੇਸ਼ ਕਰਕੇ ਯੁੱਧ ਦੀਆਂ ਵਾਰਾਂ ਰਚੀਆਂ ਜਾਂਦੀਆਂ ਹਨ। ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਛੰਦ ਵੀ ਪਉੜੀ ਦੇ ਨਾਮ ਤੋਂ ਹੀ ਪ੍ਰਸਿੱਧ ਹਨ।

## 3. **ਪੜਤਾਲ**

ਪੜਤਾਲ ਦਾ ਸਬੰਧ ਗਾਇਨ ਨਾਲ ਹੈ। ਪੜਤਾਲ ਤੋਂ ਭਾਵ ਹੈ ਪੱਟਤਾਲ, ਚਾਰ ਤਾਲ ਦਾ ਭੇਦ। ਕੀਰਤਨ ਵਿੱਚ ਤਾਲ ਨੂੰ ਵਾਰ-ਵਾਰ ਪਰਤਾਏ ਜਾਣ ਨੂੰ ਪੜਤਾਲ ਕਿਹਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਇਆ ਸਿਰਲੇਖ 'ਪੜਤਾਲ' ਇਸ ਗਲ ਦਾ ਸੂਚਕ ਹੈ ਕਿ ਇਸ ਸ਼ਬਦ ਦੇ ਗਾਇਨ ਸਮੇਂ ਸ਼ਬਦ ਦੇ ਹਰ ਅੰਤਰੇ 'ਤੇ ਤਬਲੇ ਦੀ ਤਾਲ ਬਦਲਨੀ ਹੈ।

## 4. ਘਰ

ਘਰ ਦਾ ਸਬੰਧ ਵੀ ਕੀਰਤਨ ਨਾਲ ਹੈ। ਗੁਰਮਤਿ ਸੰਗੀਤ ਵਿੱਚ ਇਸਨੂੰ ਦੋ ਅਰਥਾਂ ਵਿੱਚ ਵੇਖਿਆ ਗਿਆ ਹੈ - ਤਾਲ ਤੇ ਸਵਰ। ਗੁਰੂ ਗ੍ਰੰਥ ਸਾਹਿਬ ਵਿੱਚ 1 ਤੋਂ 17 ਤੀਕ ਘਰ ਲਿਖੇ ਹਨ। ਇਸ ਤੋਂ ਗਾਇਨ ਕਰਨ ਵਾਲੇ ਨੂੰ ਸੂਚਨਾ ਮਿਲਦੀ ਹੈ ਕਿ ਇਸ ਸ਼ਬਦ ਨੂੰ ਇਸ ਰਾਗ ਦੇ ਇਤਨਵੇਂ ਨੰਬਰ ਦੇ ਸੁਰ-ਪ੍ਰਸਾਰ ਅਨੁਸਾਰ ਗਾਉਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਬਦਾਂ ਦੇ ਸਿਰਲੇਖ 'ਤੇ ਆਏ 'ਘਰੁ' ਤੋਂ ਭਾਵ ਹੈ ਇਸ ਸ਼ਬਦ ਦਾ ਗਾਇਨ ਕਿਸ ਘਰ ਵਿੱਚ ਹੋਣਾ ਹੈ।

## 5. ਰਹਾਉ

ਇਹ ਮੰਨਿਆ ਜਾਂਦਾ ਹੈ ਕਿ ਸ਼ਬਦ ਦਾ ਕੇਂਦਰੀ ਸਬੰਧ ਰਹਾਉ ਦੀ ਤੁਕ ਵਿੱਚ ਹੁੰਦਾ ਹੈ। ਰਹਾਉ ਦਾ ਅਰਥ ਟੇਕ ਜਾਂ ਸਥਾਈ ਹੈ ਅਤੇ ਉਹ ਪਦ ਜੋ ਗਾਉਣ ਵੇਲੇ ਵਾਰ-ਵਾਰ ਅੰਤਰੇ ਪਿੱਛੋਂ ਵਰਤਿਆ ਜਾਂਦਾ ਹੈ।

## 6. ਰਹਾਉ ਦੂਜਾ

ਇੱਕ ਸ਼ਬਦ ਵਿੱਚ ਜਿੱਥੇ ਸਥਾਈ ਲਈ ਦੋ ਤੁਕਾਂ ਰਚੀਆਂ ਹਨ, ਉੱਥੇ ਇਹ ਪਦ ਵਰਤਿਆ ਹੈ, ਅਤੇ ਦੋਹਾਂ ਵਿੱਚੋਂ ਗਾਇਨ ਕਰਨ ਵਾਲੇ ਦੀ ਮਰਜ਼ੀ ਹੈ, ਜਿਸ ਟੇਕ ਨੂੰ ਚਾਹੇ ਵਰਤ ਲਵੇ।

## 7. ਜਤਿ

ਜਿਵੇਂ ਆਇਆ ਹੈ 'ਬਿਲਾਵਲ ਮ: ੧ ਥਿਤੀ ਘਰ ੧੦ ਜਤਿ' - ਇਹ ਜਤਿ ਸੰਕੇਤ ਹੈ ਤਬਲੇ ਵਾਲੇ ਲਈ ਕਿ ਉਸਨੇ ਇਸ ਸ਼ਬਦ ਦੇ ਗਾਇਨ ਸਮੇਂ ਖੱਬਾ ਹੱਥ ਤਬਲੇ ਤੋਂ ਚੁੱਕ ਕੇ ਖੁਲ੍ਹਾ ਵਜਾਉਣਾ ਹੈ। ਇਸ ਤਰ੍ਹਾਂ 'ਗਤਿ' ਹੁੰਦਾ ਹੈ ਜਦ ਸੱਜਾ ਹੱਥ ਕਿਨਾਰੇ 'ਤੇ ਰੱਖ ਕੇ ਹਰਫ ਕੱਢੇ ਅਤੇ ਸਾਥ ਜਾਂ ਕੜਕਟ ਉਦੋਂ ਹੁੰਦਾ ਹੈ ਜਦ ਦੋਵੇਂ ਹੱਥ ਖੁਲ੍ਹੇ ਵੱਜਣ।

ਇਹਨਾਂ ਉਕਤ ਸਿਰਲੇਖਾਂ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿੱਚ ਕੁਝ ਹੋਰ ਸਿਰਲੇਖ ਵੀ ਵਰਤੇ ਗਏ ਹਨ ਜਿਵੇਂ ਪਹਿਰਿਆ ਕੈ ਘਰਿ ਗਾਵਣਾ, ਜੁਮਲਾ, ਜੋੜ, ਸੁਧ, ਸੁਧ ਕੀਚੈ ਆਦਿ।

# ਅੰਕ ਅੰਕਣ ਪ੍ਰਬੰਧ

ਗੁਰੂ ਗ੍ਰੰਥ ਸਾਹਿਬ ਦਾ ਸਭ ਤੋਂ ਖ਼ੂਬਸੂਰਤ ਪਹਿਲੂ ਇਹ ਹੈ ਕਿ ਇਸ ਵਿੱਚ ਕਿਸੇ ਕਿਸਮ ਦਾ ਵਾਧਾ-ਘਾਟਾ ਕਰਨਾ ਸੰਭਵ ਹੀ ਨਹੀਂ ਹੈ। ਹਰੇਕ ਰਾਗ ਵਿੱਚ ਬਾਣੀ ਅੰਕਿਤ ਕਰਨ ਵੇਲੇ ਵੱਖ-ਵੱਖ ਗੁਰੂ ਸਾਹਿਬ ਵੱਲੋਂ ਉਚਾਰੇ ਸ਼ਬਦ, ਅਸ਼ਟਪਦੀਆਂ, ਛੰਤ, ਸੋਲਹੇ ਆਦਿ ਦੀ ਗਿਣਤੀ ਦਿੱਤੀ ਗਈ ਹੈ ਅਤੇ ਅਖ਼ੀਰ ਵਿੱਚ ਕੁਲ ਜੋੜ ਦਿੱਤਾ ਗਿਆ ਹੈ, ਤਾਂ ਕਿ ਕਿਧਰੇ ਵਾਧਾ-ਘਾਟਾ ਨਾ ਕੀਤਾ ਜਾ ਸਕੇ। ਇਹੋ ਤਰਤੀਬ ਭਗਤ ਸਾਹਿਬਾਨ ਦੀ ਬਾਣੀ ਅੰਕਿਤ ਕਰਨ ਵੇਲੇ ਵਰਤੀ ਗਈ ਹੈ। ਉਦਾਹਰਣ ਵਜੋਂ :

ਸਿਰੀਰਾਗੁ ਮਹਲਾ ੧।। ੩੩।।

ਸਿਰੀਰਾਗੁ ਮਹਲਾ ੩।। ੩੩।। ੩੧।। ੬੪।।

ਸਿਰੀਰਾਗੁ ਮਹਲਾ ੪।। ੩੩।। ੩੧।। ੬।। ੭੦।।

ਸਿਰੀਰਾਗੁ ਮਹਲਾ ੫।। ੩੦।। ੧੦੦।

# ਗੁਰਬਾਣੀ ਕੀਰਤਨ ਦੀਆਂ ਚੌਕੀਆਂ

ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਹੇਠ ਲਿੱਖੀਆਂ ਕੀਰਤਨ ਚੌਕੀਆਂ ਸਜਦੀਆਂ ਹਨ :

1. ਤਿੰਨ ਪਹਿਰੇ ਦੀ ਚੌਕੀ
2. ਆਸਾ ਦੀ ਵਾਰ ਦੀ ਚੌਕੀ
3. ਬਿਲਾਵਲ ਦੀ ਪਹਿਲੀ ਚੌਕੀ
4. ਅਨੰਦ ਦੀ ਚੌਕੀ
5. ਚਰਨ ਕੰਵਲ ਦੀ ਚੌਕੀ
6. ਸੋਦਰ ਤੋਂ ਪਹਿਲੀ ਚੌਕੀ
7. ਆਰਤੀ ਦੀ ਚੌਕੀ
8. ਕਲਿਆਣ ਦੀ ਚੌਕੀ
9. ਕਾਨੜੇ ਦੀ ਜਾਂ ਕੀਰਤਨ ਸੋਹਿਲੇ ਦੀ ਚੌਕੀ

ਅਤੇ ਹਰ ਕੀਰਤਨ ਚੌਕੀ ਦੇ ਚਾਰ ਚਰਣ ਹੁੰਦੇ ਹਨ : ਸ਼ਾਨ, ਮੰਗਲਾਚਰਨ, ਸ਼ਬਦ ਗਾਇਨ ਤੇ ਪਉੜੀ। ਸ਼ਬਦ ਗਾਇਨ ਵਿੱਚ ਧਰੁਪਦ, ਖਿਆਲ, ਅੰਸ ਤੇ ਰਹਾਉ ਹੁੰਦੇ ਹਨ।

# ਵਿਸ਼ੇਸ਼ ਸਿਰਲੇਖ ਬਾਣੀਆਂ

ਗੁਰੂ ਗ੍ਰੰਥ ਸਾਹਿਬ ਦੀ ਬਣਤਰ ਦੇ ਖ਼ੂਬਸੂਰਤ ਅਧਿਆਏ ਨਾਲ ਜੁੜਣ ਲਈ ਬਾਣੀ ਮਾਧਿਅਮ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਜਿਸ ਖ਼ੂਬਸੂਰਤੀ ਨਾਲ ਇਹਨਾਂ ਸਾਰੀਆਂ ਬਾਣੀਆਂ ਨੂੰ ਸਿਰਲੇਖ ਪ੍ਰਦਾਨ ਕੀਤੇ ਹਨ, ਉਹਨਾਂ ਬਾਣੀਆਂ ਵਿਚਲੀ ਤਰਤੀਬ ਨੂੰ ਜਾਣ ਲੈਣਾ ਬੇਹਦ ਜ਼ਰੂਰੀ ਹੋ ਜਾਂਦਾ ਹੈ। ਸੋ ਅਸੀਂ ਜਿੱਥੇ ਇਹਨਾਂ ਸਿਰਲੇਖਾਂ ਦੀ ਗੱਲ ਕਰਾਂਗੇ, ਉੱਥੇ ਉਸ ਬਾਣੀ ਦੇ ਪ੍ਰਸੰਗ ਨੂੰ ਵੀ ਸੰਖੇਪ ਵਿੱਚ ਪ੍ਰਗਟਾਉਣ ਦਾ ਯਤਨ ਕਰਾਂਗੇ ਅਤੇ ਨਾਲ ਹੀ ਉਸ ਬਾਣੀ ਦੀ ਇਤਿਹਾਸਕ ਪਿੱਠ-ਭੂਮਿ ਵੱਲ ਵੀ ਇੱਕ ਝਾਤ ਮਾਰਾਂਗੇ।

## 1. ਜਪੁ

ਗੁਰੂ ਗ੍ਰੰਥ ਸਾਹਿਬ ਦਾ ਆਰੰਭ 'ਜਪੁ' ਬਾਣੀ ਤੋਂ ਹੁੰਦਾ ਹੈ ਜਿਸਦਾ ਸਿੱਖ ਧਰਮ ਵਿੱਚ ਬੇਹਦ ਮਹੱਤਵ ਹੈ ਅਤੇ ਇਹ ਨਿਤਨੇਮ ਦੀ ਬਾਣੀ ਹੈ। ਇਹ ਬਾਣੀ ਗੁਰੂ ਨਾਨਕ ਪਾਤਸ਼ਾਹ ਦੁਆਰਾ ਰਚਿਤ ਹੈ ਅਤੇ ਇਹ ਗੁਰੂ ਗ੍ਰੰਥ ਸਾਹਿਬ ਦਾ ਬੀਜ ਰੂਪ ਹੈ। ਇਸ ਬਾਣੀ ਦੀਆਂ 38 ਪਉੜੀਆਂ ਅਤੇ 2 ਸਲੋਕ ਹਨ। ਇੱਕ ਸਲੋਕ ਬਾਣੀ ਦੇ ਆਰੰਭ ਵਿੱਚ ਅਤੇ ਦੂਜਾ ਬਾਣੀ ਦੇ ਅਖੀਰ ਵਿੱਚ ਹੈ। ਸਭ ਤੋਂ ਆਰੰਭ ਵਿੱਚ ਪਰਮਾਤਮਾ ਦੇ ਸਰੂਪ ਦੀ ਵਿਆਖਿਆ ਹੈ ਜਿਸਨੂੰ ਮੂਲਮੰਤਰ ਕਿਹਾ ਜਾਂਦਾ ਹੈ। ਮੂਲਮੰਤਰ ਤੋਂ ਬਾਅਦ ਬਾਣੀ ਦਾ ਸਿਰਲੇਖ 'ਜਪੁ' ਅੰਕਿਤ ਕੀਤਾ ਗਿਆ ਹੈ। ਇਹ ਬਾਣੀ ਰਾਗ ਮੁਕਤ ਹੈ। ਇਸ ਬਾਣੀ ਦਾ ਕੇਂਦਰੀ ਨੁਕਤਾ ਅਕਾਲ ਪੁਰਖ, ਮਨੁੱਖ ਅਤੇ ਸਮਾਜ ਹੈ। ਮਨੁੱਖ ਨੂੰ ਰੱਬ ਦੇ ਘਰ ਦਾ ਵਾਸੀ ਬਣਾਉਣ ਹਿਤ ਭਾਵ ਸਚਿਆਰ ਪਦ ਦੀ ਪ੍ਰਾਪਤੀ ਲਈ ਉਸਦਾ ਮਾਰਗ ਨਿਰਦੇਸ਼ਨ ਕੀਤਾ ਗਿਆ ਹੈ। ਇਸ ਅਵਸਥਾ ਦੀ ਪ੍ਰਾਪਤੀ ਲਈ ਜਿੱਥੇ ਸੁਣਨ, ਮੰਨਣ ਅਤੇ ਪੰਚ ਦਾ ਰਸਤਾ ਦਰਸਾਇਆ ਹੈ, ਉੱਥੇ ਨਾਲ ਹੀ ਪੰਜ ਖੰਡਾਂ ਰਾਹੀਂ ਅਧਿਆਤਮਕ ਪ੍ਰਾਪਤੀ ਦੇ ਸ਼ਿਖਰ ਨੂੰ ਰੂਪਮਾਨ ਕੀਤਾ ਗਿਆ ਹੈ।

## 2. ਸੋ ਦਰੁ

ਗੁਰੂ ਗ੍ਰੰਥ ਸਾਹਿਬ ਵਿੱਚ ਜਪੁ ਬਾਣੀ ਤੋਂ ਬਾਅਦ 'ਸੋ ਦਰੁ' ਸਿਰਲੇਖ ਹੇਠ ਬਾਣੀ ਦਰਜ ਹੈ। 'ਸੋ ਦਰੁ' ਦਾ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਤਿੰਨ ਵਾਰ ਅੰਕਿਤ ਕੀਤਾ ਗਿਆ ਹੈ। ਪਹਿਲੀ ਵਾਰ ਇਹ ਜਪੁ ਜੀ ਦੀ 27ਵੀਂ ਪਉੜੀ ਵਜੋਂ ਗੁਰੂ ਗ੍ਰੰਥ ਸਾਹਿਬ ਦੇ ਅੰਗ 6 ਉੱਤੇ ਦਰਜ ਹੈ, ਦੂਜੀ ਵਾਰ ਮਾਮੂਲੀ ਫ਼ਰਕ ਨਾਲ ਅੰਗ 8 ਉੱਤੇ ਅਤੇ ਤੀਜੀ ਵਾਰ ਰਾਗ ਆਸਾ ਵਿੱਚ ਅੰਗ 347 ਉੱਤੇ। ਇਸ ਬਾਣੀ ਦਾ ਮੂਲ ਭਾਵ ਰੱਬ ਦੇ ਘਰ ਦੀ ਮਹਿਮਾ ਦਾ ਵਰਣਨ ਹੈ।

## 3. ਸੋ ਪੁਰਖੁ

'ਸੋ ਪੁਰਖੁ' ਤੋਂ ਭਾਵ ਪਰਮੇਸਵਰ ਹੈ ਕਿਉਂਕਿ ਉਹ ਹੀ ਸਭ ਤੋਂ ਵੱਡਾ ਅਤੇ ਉੱਤਮ ਪੁਰਖ ਹੈ ਜੋ ਸੁਤੰਤਰ, ਸ਼ਕਤੀਮਾਨ, ਸਿਰਜਨਹਾਰ ਅਤੇ ਸਦੀਵੀ ਹੈ। ਇਹ

ਪੰਜ ਪਦਿਆਂ ਦੀ ਰਚਨਾ ਹੈ ਅਤੇ ਇਸ ਵਿੱਚ ਪਰਮਾਤਮਾ ਦੇ ਗੁਣਾਂ ਦਾ ਸੰਪੂਰਨ ਤੌਰ ਉੱਤੇ ਵਰਣਨ ਕੀਤਾ ਹੈ।

## 4. **ਸੋਹਿਲਾ**

'ਸੋਹਿਲਾ' ਦਾ ਸ਼ਾਬਦਿਕ ਅਰਥ ਅਨੰਦ, ਖ਼ੁਸ਼ੀ ਜਾਂ ਵਡਿਆਈ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਹ ਬਾਣੀ ਅੰਗ 12 ਉੱਤੇ ਅੰਕਿਤ ਹੈ ਅਤੇ ਇਹ ਸਿੱਖ ਦੇ ਨਿਤਨੇਮ ਦੀ ਬਾਣੀ ਹੈ। ਇਸ ਬਾਣੀ ਵਿੱਚ ਮਹਲਾ ੧, ਮਹਲਾ ੪ ਅਤੇ ਮਹਲਾ ੫ ਦੀ ਬਾਣੀ ਦਰਜ ਹੈ। ਇਸ ਬਾਣੀ ਦਾ ਭਾਵ ਅਰਥ ਪਰਮਾਤਮਾ ਤੋਂ ਵਿੱਛੜੀ ਜੀਵ ਇਸਤਰੀ ਤੇ ਉਸ ਨਾਲ ਮਿਲਾਪ ਅਤੇ ਮਿਲਾਪ ਤੋਂ ਬਾਅਦ ਦੀਆਂ ਖ਼ੁਸ਼ੀਆਂ ਦਾ ਪ੍ਰਗਟਾਅ ਹੈ। ਇਸ ਬਾਣੀ ਵਿੱਚ ਪਰਮਾਤਮਾ ਨਾਲ ਮਿਲਾਪ ਦਾ ਮਾਰਗ ਦੱਸਿਆ ਗਿਆ ਹੈ।

## 5. **ਵਣਜਾਰਾ**

ਗੁਰੂ ਰਾਮ ਦਾਸ ਜੀ ਦੀ ਰਚਿਤ ਬਾਣੀ 'ਵਣਜਾਰਾ' ਗੁਰੂ ਗ੍ਰੰਥ ਸਾਹਿਬ ਦੇ ਸਿਰੀ ਰਾਗ ਵਿੱਚ ਅੰਗ 80 ਉੱਤੇ ਅੰਕਿਤ ਹੈ। ਇਸ ਰਚਨਾ ਵਿੱਚ ਸੰਸਾਰ 'ਤੇ ਮਨੁੱਖ ਦਾ ਆਗਮਨ ਵਣਜਾਰੇ ਦੇ ਰੂਪ ਵਿੱਚ ਕਿਆਸ ਕੀਤਾ ਹੈ। ਮਨੁੱਖ ਇੱਥੇ ਉਸੇ ਤਰ੍ਹਾਂ ਧਰਮ ਕਮਾਉਣ ਆਉਂਦਾ ਹੈ ਜਿਵੇਂ ਵਣਜਾਰਾ ਆਪਣੇ ਮਾਲ ਨੂੰ ਵੇਚਣ ਲਈ ਕੋਸ਼ਿਸ਼ਾਂ ਕਰਦਾ ਹੈ। ਜੇ ਸੱਚ ਦਾ ਵਾਪਾਰੀ ਬਣ ਕੇ, ਸੱਚ ਦਾ ਵਾਪਾਰ ਕਰਕੇ ਜੀਵ ਇਥੋਂ ਤੁਰੇਗਾ ਤਾਂ ਪਰਮਾਤਮਾ ਦੇ ਰਸਤੇ ਦੀਆਂ ਸਭ ਭ੍ਰਾਂਤੀਆਂ ਖ਼ਤਮ ਹੋ ਜਾਣਗੀਆਂ, ਜ਼ਿੰਦਗੀ ਖੇੜਾ ਬਣ ਜਾਏਗੀ ਅਤੇ ਉਹ ਅਲੌਕਿਕ ਗੁਣਾਂ ਦਾ ਧਾਰਨੀ ਹੋ ਸਫ਼ਲ ਵਣਜਾਰੇ ਵਜੋਂ ਨਾਮ ਧਨ ਦਾ ਵਾਪਾਰੀ ਹੋ ਜਾਏਗਾ।

## 6. **ਕਰਹਲੇ**

ਇਹ ਰਚਨਾ ਗੁਰੂ ਰਾਮ ਦਾਸ ਜੀ ਦੀ ਹੈ ਜੋ ਕਿ ਗੁਰੂ ਗ੍ਰੰਥ ਸਾਹਿਬ ਦੇ ਅੰਗ 234 'ਤੇ ਦਰਜ ਹੈ। ਇਤਿਹਾਸਕ ਪ੍ਰਸੰਗ ਵਿੱਚ ਕਰਹਲੇ ਊਠਾਂ ਉੱਤੇ ਵਾਪਾਰ ਕਰਨ ਵਾਲੇ ਵਾਪਾਰੀਆਂ ਦੇ ਲੰਮੇ ਗੀਤ ਸਨ ਜਿਸ ਵਿੱਚ ਉਹ ਸਫ਼ਰ ਦਾ ਅਕੇਵਾਂ, ਥਕੇਵਾਂ ਅਤੇ ਘਰ ਦੀ ਯਾਦ ਦਾ ਵਰਣਨ ਕਰਦੇ ਹੋਏ ਤੁਰੇ ਜਾਂਦੇ ਸਨ। ਸਭ ਤੋਂ ਅਗਲਾ ਊਠ-ਸਵਾਰ ਗਾਇਨ ਸ਼ੁਰੂ ਕਰਦਾ ਅਤੇ ਪਿੱਛੇ ਉਸਦੇ ਸਾਥੀ ਉਸਦਾ ਸਾਥ ਦਿੰਦੇ। ਇਸ ਦਾ ਭਾਵ ਇਹ ਹੈ ਕਿ ਜਿਵੇਂ ਵਾਪਾਰੀਆਂ ਦਾ ਕੋਈ ਹੋਰ ਟਿਕਾਣਾ ਨਹੀਂ ਹੁੰਦਾ, ਘੁੰਮਦੇ-ਫਿਰਦੇ ਉਹ ਆਪਣੀ ਜ਼ਿੰਦਗੀ ਬਸਰ ਕਰਦੇ ਹਨ, ਇਸੇ ਤਰ੍ਹਾਂ ਹੀ ਮਨੁੱਖ ਜਦੋਂ ਪਰਮਾਤਮਾ ਦੇ ਗੁਣਾਂ ਦਾ ਧਾਰਨੀ ਨਹੀਂ ਬਣਦਾ, ਆਪਣੇ ਮਨ ਪਿੱਛੇ ਚਲਦਾ ਹੈ ਤਾਂ ਉਸਦਾ ਵੀ ਟਿਕਾਣਾ ਇੱਕ ਨਹੀਂ ਰਹਿੰਦਾ। ਉਹ ਆਵਾਗਵਨ ਵਿੱਚ ਉਲਝ ਜਾਂਦਾ ਹੈ ਕਿਉਂਕਿ ਮਨ ਦੀ ਚੰਚਲ ਬਿਰਤੀ ਉਸ ਨੂੰ ਉਸੇ ਤਰ੍ਹਾਂ ਉਲਝਾਈ ਰੱਖਦੀ ਹੈ ਜਿਵੇਂ ਵਾਪਾਰੀ ਥੋੜ੍ਹੇ ਜਿਹੇ ਲਾਭ ਪਿੱਛੇ ਹੋਰ ਅੱਗੇ ਤੋਂ ਅੱਗੇ ਵੱਧਦਾ ਜਾਂਦਾ ਹੈ। ਇਹ ਰਚਨਾ ਸਪਸ਼ਟ ਕਰਦੀ ਹੈ ਕਿ ਜ਼ਿੰਦਗੀ ਲਾਲਚ ਨਹੀਂ ਹੈ, ਜ਼ਿੰਦਗੀ "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ" ਹੈ ਅਤੇ ਜਿਸਨੇ ਮੂਲ ਪਛਾਣ ਲਿਆ,

ਉਸਦਾ ਆਵਾਗਵਨ ਮਿੱਟ ਗਿਆ। ਇੱਛਾਵਾਂ ਉੱਤੇ ਕਾਬੂ ਪਾਉਣਾ ਅਤੇ ਪਰਮਾਤਮਾ ਨਾਲ ਇਕਸੁਰਤਾ ਹੀ ਜ਼ਿੰਦਗੀ ਦਾ ਅਸਲ ਸੱਚ ਹੈ।

## 7. ਸੁਖਮਨੀ

ਇਹ ਗੁਰੂ ਅਰਜਨ ਪਾਤਸ਼ਾਹ ਜੀ ਦੀ ਇੱਕ ਵੱਡ ਆਕਾਰੀ ਬਾਣੀ ਹੈ। ਇਸ ਦੀਆਂ 24 ਪਉੜੀਆਂ ਅਤੇ 24 ਅਸਟਪਦੀਆਂ ਹਨ। ਇਹ ਗੁਰੂ ਗ੍ਰੰਥ ਸਾਹਿਬ ਦੇ ਅੰਗ 262 ਉੱਤੇ ਗਉੜੀ ਰਾਗ ਵਿੱਚ ਦਰਜ ਹੈ। 'ਸੁਖਮਨੀ' ਦਾ ਸ਼ਾਬਦਿਕ ਅਰਥ ਸੁੱਖਾਂ ਦੀ ਮਨੀ ਹੈ। ਇਸ ਦੀ ਪ੍ਰਾਪਤੀ ਇਸ ਬਾਣੀ ਦੀ ਰਹਾਉ ਦੀ ਪੰਗਤੀ ਤੋਂ ਸਪਸ਼ਟ ਹੈ :

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ।। ਭਗਤ ਜਨਾ ਕੈ ਮਨਿ ਬਿਸ੍ਰਾਮ।।**

ਇਸ ਰਚਨਾ ਵਿੱਚ ਅੰਤਿਮ ਸੁੱਖ ਜਾਂ ਵਡੇਰਾ ਸੁੱਖ ਪਰਮਾਤਮਾ ਦਾ ਮਿਲਾਪ ਦੱਸਿਆ ਹੈ ਅਤੇ ਇਹ ਵੀ ਸਪਸ਼ਟ ਕੀਤਾ ਹੈ ਕਿ ਕਿਸੇ ਵੀ ਸੁੱਖ ਦੀ ਪ੍ਰਾਪਤੀ ਦਾ ਮਾਰਗ ਬਿਖਮ ਹੁੰਦਾ ਹੈ ਅਤੇ ਬਿਖਮ ਮਾਰਗ ਨੂੰ ਪਾਰ ਕਰਨ ਲਈ ਸੰਘਰਸ਼ ਕਰਨ ਦੀ ਲੋੜ ਪੈਂਦੀ ਹੈ। ਪਰਮਾਤਮਾ ਤਕ ਪਹੁੰਚਣ ਦਾ ਰਸਤਾ ਬੇਸ਼ਕ ਬਿਖਮ ਹੈ ਪਰ ਉਸ ਬਿਖਮ ਮਾਰਗ ਨੂੰ ਸੰਜਮੀ ਬਿਰਤੀਆਂ ਦਾ ਧਾਰਨੀ ਹੋ ਪ੍ਰਾਪਤ ਕਰ ਸਦੀਵੀ ਸੁੱਖ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ।

## 8. ਬਿਰਹੜੇ

ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਇਹ ਬਾਣੀ ਆਸਾ ਰਾਗ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਅੰਗ 431 ਉੱਤੇ ਸੁਸ਼ੋਭਿਤ ਹੈ। ਜਿਵੇਂ ਇਸਦੇ ਸਿਰਲੇਖ ਤੋਂ ਹੀ ਸਪਸ਼ਟ ਹੈ ਕਿ ਵਿਯੋਗ ਜਾਂ ਬਿਰਹਾ ਵਿੱਚ ਤੜਫਦੀ ਰੂਹ ਦੇ ਵਲਵਲਿਆਂ ਦਾ ਪ੍ਰਸੰਗ ਰੂਪਮਾਨ ਹੁੰਦਾ ਹੈ। ਵਿਛੋੜਾ ਮੌਤ ਹੈ, ਮਿਲਾਪ ਜ਼ਿੰਦਗੀ ਹੈ ਅਤੇ ਮਿਲਾਪ ਲਈ ਚੰਗੇ ਗੁਣ ਵਾਹਨ ਬਣ ਜਾਂਦੇ ਹਨ।

## 9. ਅਲਾਹਣੀਆ

ਇਸ ਸਿਰਲੇਖ ਅਧੀਨ ਗੁਰੂ ਨਾਨਕ ਪਾਤਸ਼ਾਹ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਭਾਰਤੀ ਪਰੰਪਰਾ ਵਿੱਚ ਅਲਾਹੁਣੀਆਂ ਦੀ ਵਰਤੋਂ ਮਰ ਚੁੱਕੇ ਪ੍ਰਾਣੀ ਲਈ ਕੀਤੀ ਜਾਂਦੀ ਸੀ ਜਿਸ ਵਿੱਚ ਇੱਕ ਔਰਤ ਉਸਦੇ ਗੁਣਾਂ ਨੂੰ ਰੂਪਮਾਨ ਕਰਦੀ ਅਤੇ ਬਾਕੀ ਔਰਤਾਂ ਉਸਦੇ ਪਿੱਛੇ ਕੀਰਨੇ ਪਾਉਂਦੀਆਂ। ਇਹਨਾਂ ਨੂੰ ਸ਼ੋਕਮਈ ਗੀਤ ਪ੍ਰਵਾਨ ਕੀਤਾ ਜਾਂਦਾ ਹੈ। ਗੁਰੂ ਸਾਹਿਬਾਨ ਨੇ ਪਰੰਪਰਾਗਤ ਰਵਾਇਤ ਨੂੰ ਅਪ੍ਰਵਾਨ ਕਰਦਿਆਂ ਇਹ ਦੱਸਿਆ ਕਿ ਪਰਮਾਤਮਾ ਹੀ ਇਸ ਜਗਤ ਦਾ ਕਰਤਾ, ਪਾਲਣਹਾਰ ਅਤੇ ਖ਼ਾਤਮਾ ਕਰਨ ਵਾਲਾ ਹੈ। ਨਾਲ ਹੀ ਮਨੁੱਖ ਥੁੜ-ਚਿਰਾ ਹੈ। ਜਦੋਂ ਮਨੁੱਖ ਦੀ ਹਸਤੀ ਸਦੀਵੀ ਨਹੀਂ ਤਾਂ ਫਿਰ ਉਸਦੇ ਗੁਣ ਗਾਇਨ ਕਰਨ ਦਾ ਕੀ ਅਰਥ। ਗੁਣ ਗਾਇਨ ਕੇਵਲ ਅਕਾਲ ਪੁਰਖ ਦੇ ਹੀ ਕੀਤੇ ਜਾ ਸਕਦੇ ਹਨ। ਅਸਲ ਵਿੱਚ ਇਸ ਬਾਣੀ ਰਾਹੀਂ ਮੌਤ ਦੇ ਭੈਅ ਨੂੰ ਦੂਰ ਕਰਕੇ 'ਨਿਰਭੈਅ' ਪਦ ਦੀ ਪ੍ਰਾਪਤੀ ਵੱਲ ਵੱਧਣ ਦਾ ਸੰਕੇਤ ਹੈ।

## 10. ਆਰਤੀ

ਜਨਮਸਾਖੀ ਅਨੁਸਾਰ ਜਦੋਂ ਗੁਰੂ ਨਾਨਕ ਸਾਹਿਬ ਆਪਣੀਆਂ ਉਦਾਸੀਆਂ ਦੌਰਾਨ ਜਗੰਨਨਾਥ ਪੁਰੀ ਵਿਖੇ ਪਹੁੰਚੇ ਤਾਂ ਉਥੇ ਮੰਦਰਾਂ ਵਿੱਚ ਇੱਕ ਖ਼ਾਸ ਪ੍ਰਤੀਕ ਰੂਪ ਵਿੱਚ ਕੀਤੀ ਜਾਂਦੀ ਆਰਤੀ ਨੂੰ ਨਕਾਰਦਿਆਂ ਹੋਇਆ ਕੁਦਰਤੀ ਰੂਪ ਵਿੱਚ ਹੋ ਰਹੀ ਆਰਤੀ ਦਾ ਵਰਣਨ ਕੀਤਾ। ਆਰਤੀ ਦਾ ਸ਼ਾਬਦਿਕ ਅਰਥ ਪ੍ਰਾਰਥਨਾ ਕੀਤਾ ਜਾਂਦਾ ਹੈ। ਅਸਲ ਵਿੱਚ ਵੈਦਿਕ ਪਰੰਪਰਾ ਅਨੁਸਾਰ ਇਹ ਦੇਵਤੇ ਨੂੰ ਖ਼ੁਸ਼ ਕਰਨ ਦੀ ਵਿਧੀ ਹੈ। ਗੁਰੂ ਸਾਹਿਬ ਨੇ ਇਸ ਬਾਣੀ ਵਿੱਚ ਦੱਸਿਆ ਕਿ ਕੁਦਰਤ ਦੇ ਇਸ ਵਿਲੱਖਣ ਵਰਤਾਰੇ ਵਿੱਚ ਸਾਰੀ ਕਾਇਨਾਤ ਉਸ ਪਰਮਾਤਮਾ ਦੀ ਆਰਤੀ ਕਰ ਰਹੀ ਹੈ, ਕੇਵਲ ਇਸਨੂੰ ਵੇਖਣ ਵਾਲੀ ਅੱਖ ਦੀ ਲੋੜ ਹੈ।

## 11. ਕੁਚਜੀ

ਇਸ ਸਿਰਲੇਖ ਹੇਠ ਗੁਰੂ ਨਾਨਕ ਪਾਤਸ਼ਾਹ ਜੀ ਦੀਆਂ ਰਚਿਤ ਕੇਵਲ 16 ਪੰਗਤੀਆਂ ਹਨ। ਇਹ ਰਚਨਾ ਗੁਰੂ ਗ੍ਰੰਥ ਸਾਹਿਬ ਵਿੱਚ ਸੂਹੀ ਰਾਗ ਵਿੱਚ ਅੰਗ 762 ਉੱਤੇ ਅੰਕਿਤ ਹੈ ਅਤੇ ਇਸਦਾ ਵਿਸ਼ਾ ਪਰਮਾਤਮਾ ਤੋਂ ਬੇਮੁਖ ਹੋਈ ਲੋਕਾਈ ਹੈ। ਇਸਤਰੀ ਰੂਪ ਵਿੱਚ 'ਕੁਚਜੀ' ਸ਼ਬਦ ਦੀ ਵਰਤੋਂ ਕਰਦਿਆਂ ਹੋਇਆ ਗੁਰੂ ਸਾਹਿਬ ਨੇ ਦੱਸਿਆ ਹੈ ਕਿ ਜਿਵੇਂ ਕੁਚਜੀ ਔਰਤ ਆਪਣੇ ਅਉਗੁਣਾਂ ਕਰਕੇ ਆਪਣੇ ਪਤੀ ਦੇ ਪਿਆਰ ਤੋਂ ਵਾਂਝੀ ਰਹਿ ਜਾਂਦੀ ਹੈ, ਉਸੇ ਤਰ੍ਹਾਂ ਹੀ ਕੁਚਜੀ ਜੀਵ ਇਸਤਰੀ ਸੰਸਾਰਿਕ ਕਾਰ-ਵਿਹਾਰ ਸੁਖ-ਆਰਾਮ ਵਿੱਚ ਖਚਿਤ ਹੋ, ਹਰ ਤਰ੍ਹਾਂ ਦੇ ਵਿਕਾਰਾਂ ਵਿੱਚ ਉਲਝੀ ਰਹਿੰਦੀ ਹੈ ਅਤੇ ਆਪਣੇ ਮੂਲ ਨਾਲੋਂ ਟੁੱਟ ਕੇ ਪਾਪਾਂ ਦੀ ਭਾਗੀ ਬਣੀ ਰਹਿੰਦੀ ਹੈ।

## 12. ਸੁਚਜੀ

ਗੁਰੂ ਗ੍ਰੰਥ ਸਾਹਿਬ ਦੇ ਸੂਹੀ ਰਾਗ ਵਿੱਚ ਸੁਸ਼ੋਭਿਤ ਇਹ ਰਚਨਾ ਗੁਰੂ ਨਾਨਕ ਸਾਹਿਬ ਦੀ ਹੈ। ਸੁਚਜੀ ਦਾ ਸ਼ਾਬਦਿਕ ਅਰਥ ਚੰਗਾ, ਸ਼ੁਭ, ਪਵਿੱਤਰ ਹੈ। ਇੱਥੇ ਜੀਵ ਨੂੰ ਇਸਤਰੀ ਰੂਪ ਵਿੱਚ ਪ੍ਰਗਟਾਅ ਕਰਦਿਆਂ ਉਸਦੇ ਸੁਚੱਜੇ ਗੁਣਾਂ ਨੂੰ ਰੂਪਮਾਨ ਕੀਤਾ ਹੈ ਅਤੇ ਸਮਾਜਿਕ ਵਿਵਹਾਰ ਰਾਹੀਂ ਇਹ ਪ੍ਰਗਟ ਕੀਤਾ ਹੈ ਕਿ ਕਿਵੇਂ ਸਿਆਣੀ ਇਸਤਰੀ ਆਪਣੇ ਕਾਰ-ਵਿਹਾਰ ਨਾਲ ਆਪਣੇ ਪਤੀ ਨੂੰ ਪ੍ਰਸੰਨ ਕਰ ਉਸਦੇ ਪਿਆਰ ਨੂੰ ਪ੍ਰਾਪਤ ਕਰ ਲੈਂਦੀ ਹੈ। ਇਸੇ ਤਰ੍ਹਾਂ ਜੀਵ ਇਸਤਰੀ ਨੈਤਿਕ ਕਦਰਾਂ-ਕੀਮਤਾਂ ਨੂੰ ਧਾਰਨ ਕਰ ਅਕਾਲ ਪੁਰਖ ਦੇ ਰੰਗ ਵਿੱਚ ਰੰਗੀ ਜਾ ਸਕਦੀ ਹੈ।

## 13. ਗੁਣਵੰਤੀ

ਗੁਰੂ ਅਰਜਨ ਸਾਹਿਬ ਦੁਆਰਾ ਰਚਿਤ ਗੁਰੂ ਗ੍ਰੰਥ ਸਾਹਿਬ ਦੇ ਸੂਹੀ ਰਾਗ ਵਿੱਚ ਦਰਜ ਇਸ ਬਾਣੀ ਦਾ ਮੂਲ ਭਾਵ ਸੰਜਮੀ ਬਿਰਤੀਆਂ ਰਾਹੀਂ ਪਰਮਾਤਮਾ ਦਾ ਗੁਣ ਗਾਇਨ ਕਰਨਾ ਅਤੇ ਉਹਨਾਂ ਗੁਣਾਂ ਨੂੰ ਅੰਗੀਕਾਰ ਕਰਨ ਲਈ ਆਤਮ ਸਮਰਪਣ ਅਤੇ ਨਿਮਰਤਾ ਜਿਹੇ ਗੁਣਾਂ ਨੂੰ ਆਪਣੀ ਜ਼ਿੰਦਗੀ ਦਾ ਅੰਗ ਬਣਾ ਲੈਣਾ ਹੈ। ਅਜਿਹੀ ਅਵਸਥਾ ਹੀ ਰੱਬ ਨਾਲ ਮਿਲਾਪ ਦੇ ਰਸਤੇ ਖੋਲ੍ਹਦੀ ਹੈ।

## 14. ਘੋੜੀਆ

ਗੁਰੂ ਗ੍ਰੰਥ ਸਾਹਿਬ ਦੇ ਅੰਗ 575 ਉੱਤੇ ਵਡਹੰਸ ਰਾਗ ਵਿੱਚ ਗੁਰੂ ਰਾਮ ਦਾਸ ਜੀ ਦੀ ਇਹ ਰਚਨਾ 'ਘੋੜੀਆ' ਦਰਜ ਹੈ। ਇਸ ਰਚਨਾ ਦੀ ਇਤਿਹਾਸਕ ਪਿੱਠ-ਭੂਮਿ ਵਿਆਹ ਸਮੇਂ ਘੋੜੀ ਉੱਤੇ ਚੜ੍ਹਣ ਨਾਲ ਜਾ ਜੁੜਦੀ ਹੈ ਅਤੇ ਘੋੜੀ ਉੱਤੇ ਲਾੜੇ ਦੇ ਚੜ੍ਹਣ ਵੇਲੇ ਗੀਤ ਗਾਇਨ ਕੀਤੇ ਜਾਂਦੇ ਸਨ। ਇਸੇ ਰੂਪ ਨੂੰ ਪ੍ਰਤੀਕ ਵਜੋਂ ਵਰਤਦਿਆਂ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਜਿਵੇਂ ਲਾੜੇ ਨੂੰ ਲਾੜੀ ਦੇ ਘਰ ਲੈ ਕੇ ਜਾਣ ਦਾ ਮਾਧਿਅਮ ਘੋੜੀ ਹੈ, ਇਸੇ ਤਰ੍ਹਾਂ ਹੀ ਮਨੁੱਖਾ ਦੇਹ ਆਤਮਾ ਨੂੰ ਪਰਮਾਤਮਾ ਨਾਲ ਮਿਲਾਉਣ ਦਾ ਮਾਧਿਅਮ ਹੈ। ਜਿਵੇਂ ਲਾੜੇ ਵਾਲੀ ਘੋੜੀ ਦਾ ਸ਼ਿੰਗਾਰ ਕੀਤਾ ਜਾਂਦਾ ਹੈ, ਇਸੇ ਤਰ੍ਹਾਂ ਦੇਹੀ ਦਾ ਸ਼ਿੰਗਾਰ ਨਾਮ ਸਿਮਰਨ ਅਤੇ ਨੈਤਿਕ ਗੁਣਾਂ ਨੂੰ ਅੰਗੀਕਾਰ ਕਰਨ ਨਾਲ ਹੁੰਦਾ ਹੈ ਜੋ ਮਨ ਦੀ ਚੰਚਲਤਾ ਨੂੰ ਲਗਾਮ ਪਾ ਗੁਰੂ ਘਰ ਵੱਲ ਮੋੜ ਕੇ ਲੈ ਜਾਣ ਦੇ ਸਮਰਥ ਹੁੰਦੇ ਹਨ।

## 15. ਪਹਰੇ

'ਪਹਰੇ' ਰਚਨਾ ਦਾ ਮੂਲ ਆਧਾਰ ਵਕਤ, ਪਹਿਰ ਜਾਂ ਸਮਾਂ ਹੈ। ਪਹਰ ਦਾ ਭਾਵ ਦਿਨ ਜਾਂ ਰਾਤ ਦਾ ਚੌਥਾ ਹਿੱਸਾ ਹੈ। ਇਸ ਸਿਰਲੇਖ ਹੇਠ ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਜਿਵੇਂ ਮਨੁੱਖੀ ਜ਼ਿੰਦਗੀ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ ਜਾਂਦਾ ਹੈ, ਉਸੇ ਤਰ੍ਹਾਂ ਇਸ ਬਾਣੀ ਰਾਹੀਂ ਪਹਿਲਾ ਹਿੱਸਾ ਮਾਤਾ ਦਾ ਗਰਭ, ਦੂਜਾ ਜਨਮ ਉਪ੍ਰੰਤ ਬਚਪਨ, ਤੀਜਾ ਜੁਆਨੀ ਅਤੇ ਚੌਥਾ ਬੁਢਾਪੇ ਦਾ ਵਰਣਨ ਕੀਤਾ ਗਿਆ ਹੈ। ਜਿਵੇਂ ਪਹਰ ਚੁੱਪ-ਚੁਪੀਤੇ ਲੰਘ ਜਾਂਦਾ ਹੈ, ਉਸੇ ਤਰ੍ਹਾਂ ਹੀ ਮਨੁੱਖੀ ਜੀਵਨ ਵੀ ਗੁਜ਼ਰਦਾ ਜਾਂਦਾ ਹੈ ਪਰ ਪਤਾ ਉਦੋਂ ਲੱਗਦਾ ਹੈ ਜਦੋਂ ਵਕਤ ਗੁਜ਼ਰ ਚੁੱਕਾ ਹੁੰਦਾ ਹੈ। ਇਸ ਬਾਣੀ ਵਿੱਚ ਜੀਵ ਨੂੰ ਵਣਜਾਰਾ ਕਰਕੇ ਸੰਬੋਧਿਤ ਕੀਤਾ ਗਿਆ ਹੈ। ਵਣਜਾਰਾ ਉਹ ਹੈ ਜੋ ਆਪਣੀ ਕਮਾਈ ਨੂੰ ਸਫ਼ਲ ਕਰਕੇ ਮੁੜੇ। ਜੋ ਆਪਣੀ ਕਮਾਈ ਨੂੰ ਸਫ਼ਲ ਕਰਨ ਤੋਂ ਅਸਮਰਥ ਹੁੰਦਾ ਹੈ, ਉਸਨੂੰ ਵਣਜਾਰਾ ਨਹੀਂ ਗਿਣਿਆ ਜਾਂਦਾ। ਇਹ ਮਨੁੱਖੀ ਜੀਵਨ ਵੀ ਵਣਜਾਰੇ ਦੀ ਨਿਆਈਂ ਹੈ ਜਿੱਥੇ ਮਨੁੱਖ ਸਮਾਜਿਕ ਕਾਰ-ਵਿਹਾਰ ਕਰਦਿਆਂ ਹੋਇਆ ਪਰਮਾਤਮਾ ਨਾਲ ਜੁੜਣ ਲਈ ਆਉਂਦਾ ਹੈ। ਇਹ ਕਰਮ-ਭੂਮਿ ਅਸਲ ਵਿੱਚ 'ਨਾਮ ਬੀਜ ਸੁਹਾਗਾ' ਹੈ। ਜਿਹੜੀਆਂ ਰੂਹਾਂ ਇਸ ਸੱਚ ਨੂੰ ਜਾਣ ਲੈਂਦੀਆਂ ਹਨ, ਉਹ ਰੱਬੀ ਰੂਪ ਹੋ ਜਾਂਦੀਆਂ ਹਨ ਅਤੇ ਜੋ ਅਸਫ਼ਲ ਰਹਿੰਦੀਆਂ ਹਨ, ਉਹਨਾਂ ਦੀ ਭਟਕਣਾ ਸਦੀਵੀ ਹੋ ਜਾਂਦੀ ਹੈ।

## 16. ਅਨੰਦੁ

'ਅਨੰਦੁ' ਗੁਰੂ ਅਮਰਦਾਸ ਜੀ ਦੀ ਪ੍ਰਮੁੱਖ ਬਾਣੀ ਹੈ ਜੋ 'ਰਾਮਕਲੀ ਮਹਲਾ ੩ ਅਨੰਦੁ' ਸਿਰਲੇਖ ਹੇਠ ਗੁਰੂ ਗ੍ਰੰਥ ਸਾਹਿਬ ਦੇ ਅੰਗ 917 ਉੱਤੇ ਦਰਜ ਹੈ। ਅਨੰਦ ਦਾ ਸ਼ਾਬਦਿਕ ਅਰਥ ਖ਼ੁਸ਼ੀ ਜਾਂ ਪ੍ਰਸੰਨਤਾ ਕੀਤਾ ਗਿਆ ਹੈ। ਇਸ ਸਾਰੀ ਰਚਨਾ ਦਾ ਭਾਵ ਅਨੰਦ ਦੁਆਲੇ ਕੇਂਦ੍ਰਿਤ ਹੈ ਅਤੇ ਇਸ ਬਾਣੀ ਦੀਆਂ 40 ਪਉੜੀਆਂ ਹਨ। ਇਸ ਬਾਣੀ ਵਿੱਚ ਇਹ ਰੂਪਮਾਨ ਕੀਤਾ ਗਿਆ ਹੈ ਕਿ ਸੰਸਾਰਕ ਸੁੱਖਾਂ ਦਾ ਅਨੰਦ

ਛਿੰਨ-ਭੰਗਰ ਹੈ ਪਰ ਅਸਲ ਅਨੰਦ ਰੱਬ ਨਾਲ ਇਕਸੁਰਤਾ ਹੈ। ਰੱਬ ਨਾਲ ਇਕਸੁਰਤਾ ਤੋਂ ਬਾਅਦ ਸਦੀਵੀ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਸਿੱਖ ਧਰਮ ਪਰੰਪਰਾ ਵਿੱਚ ਆਮ ਕਰਕੇ ਇਸ ਬਾਣੀ ਦੀਆਂ ਛੇ ਪਉੜੀਆਂ - ਪਹਿਲੀ ਪੰਜ ਅਤੇ ਅਖੀਰਲੀ ਦਾ ਗਾਇਨ ਨੇਮ ਨਾਲ ਹਰ ਕਾਰਜ ਵਿੱਚ ਕੀਤਾ ਜਾਂਦਾ ਹੈ।

## 17. ਓਅੰਕਾਰ

ਇਹ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਰਾਗ ਰਾਮਕਲੀ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਅੰਗ 929 ਉੱਤੇ ਸੁਸ਼ੋਭਿਤ ਹੈ। ਓਅੰਕਾਰ ਪਰਮਾਤਮ ਨਾਮ ਹੈ। ਸਿਧਾਂਤਕ ਪੱਖ ਤੋਂ ਇਸ ਬਾਣੀ ਵਿੱਚ ਪਰਮਾਤਮਾ ਨੂੰ ਵਾਹਦ ਮਾਲਿਕ (Ultimate Reality) ਦਰਸਾਇਆ ਹੈ ਅਤੇ ਉਸਦੇ ਵਿਸ਼ਾਲ ਗੁਣਾਂ ਦਾ ਪ੍ਰਗਟਾਅ ਵੀ ਕੀਤਾ ਹੈ।

## 18. ਸਿਧ ਗੋਸਟਿ

ਇਹ ਗੁਰੂ ਨਾਨਕ ਪਾਤਸ਼ਾਹ ਦੀ ਬਹੁਤ ਹੀ ਮਹੱਤਵਪੂਰਨ ਰਚਨਾ ਹੈ ਜਿਹੜੀ ਸਿੱਖ ਧਰਮ ਦੇ ਆਸ਼ੇ ਨੂੰ ਸੰਪੂਰਨ ਰੂਪ ਵਿੱਚ ਸਾਹਮਣੇ ਲਿਆਉਂਦੀ ਹੈ। ਉਹ ਆਸ਼ਾ ਹੈ :

**ਜਬ ਲਗੁ ਦੁਨੀਆ ਰਹੀਐ ਨਾਨਕ**
**ਕਿਛੁ ਸੁਣੀਐ ਕਿਛੁ ਕਹੀਐ।।**

(ਗੁ.ਗ੍ਰੰ.ਸਾ. ਅੰਗ 661)

ਗੋਸਟਿ ਦਾ ਭਾਵ ਹੈ ਗੱਲਬਾਤ, ਚਰਚਾ, ਗੋਸਟੀ ਜਾਂ ਵਾਰਤਾ, ਅਤੇ ਵਾਰਤਾ ਉੱਤਮ ਮਨੁੱਖਾਂ ਦੀ। ਵਾਰਤਾਲਾਪ ਕਹਿਣ ਅਤੇ ਸੁਣਨ ਦੀ ਪਰਿਕ੍ਰਿਆ ਹੈ। ਗੁਰੂ ਨਾਨਕ ਪਾਤਸ਼ਾਹ ਨੇ ਇਸ ਬਾਣੀ ਰਾਹੀਂ ਅੰਤਰ-ਧਰਮ ਸੰਵਾਦ ਦੀ ਨੀਂਹ ਰੱਖੀ ਹੈ। ਬੁਧ ਧਰਮ ਦੇ ਇੱਕ ਸੰਪਰਦਾਇ ਜਿਹੜੇ ਅਧਿਆਤਮਕ ਬੁਲੰਦੀਆਂ ਦੀ ਸ਼ਿਖਰ ਉੱਤੇ ਸਨ ਪਰ ਸਮਾਜਿਕ ਕਾਰ-ਵਿਹਾਰ ਤੋਂ ਪੂਰਨ ਤੌਰ ਉੱਤੇ ਵਿਰਕਤ ਹੋ ਚੁੱਕੇ ਸਨ, 'ਸਿਧ ਗੋਸਟਿ' ਉਹਨਾਂ ਸਿਧਾਂ-ਜੋਗੀਆਂ ਨਾਲ ਵਾਰਤਾਲਾਪ ਹੈ। ਇਸ ਵਿੱਚ ਜਿੱਥੇ ਗੰਭੀਰ ਦਾਰਸ਼ਨਿਕ ਸੰਕਲਪਾਂ ਦਾ ਆਲੇਖ ਹੈ, ਉੱਥੇ ਸਮਾਜਿਕ ਪ੍ਰਸੰਗ ਦੀ ਸਥਾਪਤੀ ਦਾ ਵੀ ਬਹੁਤ ਹੀ ਖ਼ੂਬਸੂਰਤੀ ਨਾਲ ਵਰਣਨ ਕੀਤਾ ਹੋਇਆ ਹੈ ਅਤੇ ਇਹ ਵੀ ਦੱਸਿਆ ਹੈ ਕਿ ਸਮਾਜ ਨੂੰ ਉੱਤਮ ਬਣਾਉਣ ਲਈ ਉੱਤਮ ਪੁਰਖਾਂ ਦੀ ਲੋੜ ਹੁੰਦੀ ਹੈ। ਇਹ ਭਾਰਤੀ ਭਾਂਜਵਾਦੀ ਨੀਤੀ ਦੇ ਵਿਰੋਧ ਵਿੱਚ ਸਰਗਰਮ ਸਮਾਜਿਕ ਜ਼ਿੰਦਗੀ ਜਿਊਣ ਦੇ ਇੱਕ ਨਿਵੇਕਲੇ ਪ੍ਰਸੰਗ ਦੀ ਸਥਾਪਨਾ ਹੈ। ਇਸਨੂੰ ਗੁਰਬਾਣੀ ਦੇ ਇਸ ਪ੍ਰਮਾਣ ਨਾਲ ਸਪਸ਼ਟ ਕੀਤਾ ਜਾ ਸਕਦਾ ਹੈ ਕਿ ਜਦੋਂ ਸਿਧਾਂ ਨੇ ਸੁਆਲ ਕੀਤਾ ਕਿ ਗ੍ਰਿਹਿਸਤੀ ਹੋ ਕੇ ਉਦਾਸੀ ਜੀਵਨ ਕਿਉਂ ਧਾਰਨ ਕੀਤਾ ਹੈ ਤਾਂ ਗੁਰੂ ਨਾਨਕ ਸਾਹਿਬ ਨੇ ਬਹੁਤ ਖ਼ੂਬਸੂਰਤੀ ਨਾਲ ਜੁਆਬ ਦਿੱਤਾ :

**ਗੁਰਮੁਖਿ ਖੋਜਤ ਭਏ ਉਦਾਸੀ।। ਦਰਸਨ ਕੈ ਤਾਈ ਭੇਖ ਨਿਵਾਸੀ।।**
**ਸਾਚ ਵਖਰ ਕੇ ਹਮ ਵਣਜਾਰੇ।।**

(ਗੁ.ਗ੍ਰੰ.ਸਾ. ਅੰਗ 939)

ਇਹ ਬਾਣੀ ਗੁਰੂ ਗ੍ਰੰਥ ਦੇ ਅੰਗ 938 ਉੱਤੇ ਅੰਕਿਤ ਹੈ।

## 19. **ਅੰਜੁਲੀਆ**

ਅੰਜੁਲੀ ਦਾ ਭਾਵ ਬਿਨੈ ਹੈ। ਭਾਰਤੀ ਪਰੰਪਰਾ ਵਿੱਚ ਦੇਵੀ-ਦੇਵਤਿਆਂ ਅਤੇ ਪਿਤਰਾਂ ਨੂੰ ਫੁੱਲ ਲੈ ਕੇ ਅਰਪਣ ਕਰਨਾ ਅਤੇ ਬੇਨਤੀ ਕਰਨਾ ਇੱਕ ਰਵਾਇਤ ਸੀ। ਇਸ ਸਿਰਲੇਖ ਅਧੀਨ ਗੁਰੂ ਅਰਜਨ ਪਾਤਸ਼ਾਹ ਨੇ ਬਾਣੀ ਰਚੀ ਹੈ ਜਿਸ ਵਿੱਚ ਮਨੁੱਖ ਨੂੰ ਉਪਦੇਸ਼ ਦਿੱਤਾ ਹੈ ਕਿ ਸਭ ਕੁਝ ਅਕਾਲ ਪੁਰਖ ਦੇ ਭਾਣੇ ਵਿੱਚ ਹੈ ਅਤੇ ਇਸ ਲਈ ਸੰਪੂਰਨ ਸਮਰਪਣ ਹੀ ਇੱਕੋ ਇੱਕ ਰਸਤਾ ਹੈ। ਇਸ ਬਾਣੀ ਵਿੱਚ ਪਰਮਾਤਮਾ ਦੇ ਹੁਕਮ ਅਤੇ ਭਾਣੇ ਨੂੰ ਬਹੁਤ ਖ਼ੂਬਸੂਰਤ ਢੰਗ ਨਾਲ ਪੇਸ਼ ਕੀਤਾ ਹੈ ਅਤੇ 'ਮੇਲਾ ਸੰਜੋਗੀ ਰਾਮ' ਦਾ ਪ੍ਰਸੰਗ ਸਥਾਪਿਤ ਕੀਤਾ ਹੈ। ਇਹ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਗ 1019 ਉੱਤੇ ਸੁਸ਼ੋਭਿਤ ਹੈ।

## 20. **ਮੁੰਦਾਵਣੀ**

ਪੰਚਮ ਪਾਤਸ਼ਾਹ ਦਾ ਇਹ ਸ਼ਬਦ 'ਮੁੰਦਾਵਣੀ' ਸਿਰਲੇਖ ਹੇਠ ਗੁਰੂ ਗ੍ਰੰਥ ਸਾਹਿਬ ਦੇ ਅੰਗ 1429 ਉੱਤੇ ਦਰਜ ਹੈ। ਭਾਰਤੀ ਰਵਾਇਤ ਅਨੁਸਾਰ ਕਿਸੇ ਵੱਡੇ ਰਾਜੇ-ਮਹਾਰਾਜੇ ਨੂੰ ਭੋਜਨ ਛਕਾਉਣ ਤੋਂ ਪਹਿਲਾਂ ਉਸ ਲਈ ਤਿਆਰ ਕੀਤੇ ਖਾਣੇ ਨੂੰ ਕਿਸੇ ਖ਼ਾਸ ਬਰਤਨ ਵਿੱਚ ਪਾ ਕੇ ਮੁੰਦ ਦਿੱਤਾ ਜਾਂਦਾ ਸੀ। ਮੁੰਦ ਦਾ ਭਾਵ ਸੀਲ ਕਰਨਾ ਸੀ ਤਾਂ ਕਿ ਉਸਦੇ ਖਾਣੇ ਵਿੱਚ ਮਿਲਾਵਟ ਨਾ ਹੋ ਸਕੇ। ਗੁਰੂ ਗ੍ਰੰਥ ਸਾਹਿਬ ਦਾ ਇਹ ਅਖੀਰਲਾ ਸ਼ਬਦ ਇਸੇ ਭਾਵਨਾ ਦਾ ਪ੍ਰਗਟਾਅ ਹੈ ਜਿਸ ਵਿੱਚ ਗੁਰੂ ਪਾਤਸ਼ਾਹ ਨੇ ਦੱਸਿਆ ਹੈ ਕਿ ਇਹ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਸਤ, ਸੰਤੋਖ ਅਤੇ ਵਿਚਾਰ ਨਾਲ ਪਰੋਸ ਦਿੱਤਾ ਹੈ ਅਤੇ ਇਸਨੂੰ ਤਿਆਰ ਕਰਨ ਵੇਲੇ ਅੰਮ੍ਰਿਤ ਨਾਮ ਦੀ ਵਰਤੋਂ ਕੀਤੀ ਗਈ ਹੈ। ਕੋਈ ਵੀ ਜਗਿਆਸੂ ਇਸ ਅੰਮ੍ਰਿਤ ਰੂਪੀ ਥਾਲ ਨੂੰ ਬਿਨਾ ਕਿਸੇ ਭੈਅ ਤੋਂ ਭੁੰਚ ਸਕਦਾ ਹੈ, ਭਾਵ ਸਹਿਜ ਰੂਪ ਨਾਲ ਇਸਦਾ ਮੰਥਨ ਕਰਕੇ ਰੱਬ ਅਤੇ ਮਨੁੱਖ ਵਿਚਲੀਆਂ ਦੂਰੀਆਂ ਹਮੇਸ਼ਾ-ਹਮੇਸ਼ਾ ਲਈ ਖ਼ਤਮ ਹੋ ਸਕਦੀਆਂ ਹਨ। ਰੱਬ ਅਤੇ ਮਨੁੱਖ ਦੀ ਦੂਰੀ ਖ਼ਤਮ ਹੋਣ ਨਾਲ ਗੁਰਮਤਿ ਦਾ ਅਸਲ ਪ੍ਰਸੰਗ ਸਥਾਪਿਤ ਹੋ ਜਾਂਦਾ ਹੈ।

## 21. **ਰਾਗ ਮਾਲਾ**

ਗੁਰੂ ਗ੍ਰੰਥ ਸਾਹਿਬ ਦੇ ਅਖੀਰ ਵਿੱਚ ਅੰਗ 1429-1430 ਤਕ ਰਾਗ ਮਾਲਾ ਦਰਜ ਹੈ। ਰਾਗ ਮਾਲਾ ਤੋਂ ਭਾਵ ਹੈ ਐਸੀ ਰਚਨਾ ਜਿਸ ਵਿੱਚ ਰਾਗਾਂ ਦੀ ਨਾਮਾਵਲੀ ਹੋਵੇ, ਰਾਗ ਤੇ ਉਹਨਾਂ ਦੇ ਪਰਿਵਾਰ ਅਰਥਾਤ ਕਿਸਮ ਦਰ ਕਿਸਮਾਂ ਦਾ ਵੇਰਵਾ ਹੋਵੇ।

# ਗੁਰੂ ਗ੍ਰੰਥ ਸਾਹਿਬ ਵਿੱਚ ਆਏ ਬਾਣੀਕਾਰਾਂ ਦੀ ਤਰਤੀਬ

ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਭਾਸ਼ਾਵਾਂ ਦੇ ਸ਼ਬਦ ਮੌਜੂਦ ਹਨ ਪਰ ਇਨ੍ਹਾਂ ਦਾ ਪ੍ਰਗਟਾਅ ਗੁਰਮੁਖੀ ਲਿਪੀ ਵਿੱਚ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਬਾਣੀ ਦੀ ਭਾਸ਼ਾ ਪੰਜਾਬੀ, ਸਧੁਕੜੀ, ਪ੍ਰਾਕ੍ਰਿਤ, ਅਪਭ੍ਰੰਸ਼, ਬ੍ਰਜ, ਅਵਧੀ, ਗੁਜਰਾਤੀ, ਮਰਾਠੀ, ਬੰਗਲਾ ਅਤੇ ਫ਼ਾਰਸੀ ਆਦਿ ਦੇ ਸ਼ਬਦਾਂ ਦਾ ਮਿਸ਼ਰਨ ਹੈ।

ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਇੱਕ ਅਜਿਹੇ ਧਰਮ ਗ੍ਰੰਥ ਨੂੰ ਸੰਪਾਦਤ ਕਰਨਾ ਚਾਹੁੰਦੇ ਸਨ ਜੋ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਸਰਹੱਦਾਂ ਨੂੰ ਤੋੜਦਾ ਹੋਇਆ ਸੰਸਾਰੀ ਪੱਧਰ 'ਤੇ ਸਥਾਪਤ ਹੋਵੇ। ਇਸੇ ਕਰਕੇ ਜਿੱਥੇ ਇਸ ਵਿੱਚ ਗੁਰੂ ਸਾਹਿਬਾਨ ਦੀ ਬਾਣੀ ਅੰਕਿਤ ਕੀਤੀ ਗਈ, ਉੱਥੇ ਨਾਲ ਹੀ ਹਿੰਦੂ ਭਗਤਾਂ ਅਤੇ ਮੁਸਲਮਾਨ ਪੀਰਾਂ-ਫ਼ਕੀਰਾਂ ਦੀ ਬਾਣੀ ਨੂੰ ਵੀ ਯੋਗ ਥਾਂ ਦੇ ਕੇ ਸਨਮਾਨਿਆ ਗਿਆ।

ਗੁਰੂ ਗ੍ਰੰਥ ਸਾਹਿਬ ਵਿੱਚ 6 ਗੁਰੂ ਸਾਹਿਬਾਨ, 15 ਭਗਤ ਸਾਹਿਬਾਨ, 11 ਭਟ ਅਤੇ 4 ਗੁਰਸਿੱਖ - ਕੁਲ 36 ਬਾਣੀਕਾਰਾਂ ਦੀ ਬਾਣੀ ਸ਼ਾਮਿਲ ਹੈ।

ਇਸ ਤਰ੍ਹਾਂ ਇਹ ਸੰਸਾਰ ਦਾ ਪਹਿਲਾ ਅਜਿਹਾ ਧਰਮ ਗ੍ਰੰਥ ਹੈ ਜਿਸ ਵਿੱਚ ਨਾ ਕੇਵਲ ਵੱਖ-ਵੱਖ ਧਰਮਾਂ ਸਗੋਂ ਵੱਖ-ਵੱਖ ਸਭਿਆਚਾਰਾਂ, ਬੋਲੀਆਂ ਅਤੇ ਜਾਤਾਂ ਦੇ ਮਨੁੱਖਾਂ ਨੂੰ ਥਾਂ ਦੇ ਕੇ ਮਾਨਵ ਸਨਮਾਨ ਨੂੰ ਸ਼ਿਖਰ 'ਤੇ ਪਹੁੰਚਾਇਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਅੰਕਿਤ ਕਰਨ ਦੀ ਇਕੋ-ਇੱਕ ਕਸਵੱਟੀ, ਗੁਰੂ ਨਾਨਕ ਪਾਤਸ਼ਾਹ ਦੇ ਸਿਧਾਂਤ ਸਨ, ਨਾ ਕਿ ਜਾਤੀ ਉੱਤਮਤਾ। ਇਸੇ ਕਰਕੇ ਹੀ ਜਿੱਥੇ ਭਗਤ ਰਵਿਦਾਸ ਜੀ ਚਮਾਰ ਜਾਤੀ ਨਾਲ ਸਬੰਧਤ ਹਨ, ਉੱਥੇ ਭਗਤ ਰਾਮਾਨੰਦ ਜੀ ਬ੍ਰਾਹਮਣ ਹਨ। ਪਰ ਗੁਰੂ ਘਰ ਜਨਮ ਉੱਤਮਤਾ ਨੂੰ ਨਕਾਰਦਾ ਹੈ ਅਤੇ ਬੌਧਿਕ ਉੱਤਮਤਾ ਨੂੰ ਪ੍ਰਵਾਨ ਕਰਦਾ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀਕਾਰਾਂ ਨੂੰ ਹਰੇਕ ਰਾਗ ਸ਼ੁਰੂ ਹੋਣ ਉੱਤੇ ਇੱਕ ਕ੍ਰਮ ਵਿੱਚ ਰਖਿਆ ਗਿਆ ਹੈ :

1. ਪਹਿਲਾਂ ਗੁਰੂ ਸਾਹਿਬਾਨ ਦੀ ਬਾਣੀ ਕ੍ਰਮ ਅਨੁਸਾਰ
2. ਫਿਰ ਭਗਤਾਂ ਦੀ ਬਾਣੀ
3. ਭਟਾਂ ਦੀ ਬਾਣੀ
4. ਗੁਰਸਿੱਖ ਬਾਣੀਕਾਰਾਂ ਦੀ ਰਚਨਾ

# ਗੁਰੂ ਸਾਹਿਬਾਨ

ਗੁਰੂ ਸਾਹਿਬਾਨ ਦੀ ਸਮੁੱਚੀ ਬਾਣੀ 'ਨਾਨਕ' ਛਾਪ ਹੇਠ ਦਰਜ ਹੈ। ਪਰ ਇਹ ਦੱਸਣ ਲਈ ਕਿ ਇਹ ਬਾਣੀ ਕਿਸ ਗੁਰੂ ਸਾਹਿਬਾਨ ਦੀ ਹੈ, 'ਮਹਲਾ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

'ਮਹਲਾ' ਅਰਬੀ ਭਾਸ਼ਾ ਦੇ ਸ਼ਬਦ ਹਲੂਲ ਤੋਂ ਲਿਆ ਮੰਨਿਆ ਜਾਂਦਾ ਹੈ। ਹਲੂਲ ਦਾ ਅਰਥ ਹੈ ਉਤਰਨ ਦੀ ਥਾਂ। ਦੂਜਾ 'ਮਹਲਾ' ਦੇ ਅਰਥ ਸਰੀਰ ਲਈ ਵੀ ਕੀਤੇ ਗਏ ਹਨ।

ਗੁਰੂ ਗ੍ਰੰਥ ਸਾਹਿਬ ਵਿੱਚ ਪਹਿਲੇ ਪੰਜ ਗੁਰੂ ਸਾਹਿਬਾਨ ਅਤੇ ਨੌਵੇਂ ਗੁਰੂ ਸਾਹਿਬ ਦੀ ਬਾਣੀ ਦਰਜ ਹੈ।

ਮਹਲਾ ੧ ਦਾ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ

ਮਹਲਾ ੨ ਦਾ ਭਾਵ ਸ੍ਰੀ ਗੁਰੂ ਅੰਗਦ ਦੇਵ ਜੀ

ਮਹਲਾ ੩ ਦਾ ਭਾਵ ਸ੍ਰੀ ਗੁਰੂ ਅਮਰਦਾਸ ਜੀ

ਮਹਲਾ ੪ ਦਾ ਭਾਵ ਸ੍ਰੀ ਗੁਰੂ ਰਾਮ ਦਾਸ ਜੀ

ਮਹਲਾ ੫ ਦਾ ਭਾਵ ਸ੍ਰੀ ਗੁਰੂ ਅਰਜਨ ਦੇਵ ਜੀ

ਮਹਲਾ ੯ ਦਾ ਭਾਵ ਸ੍ਰੀ ਗੁਰੂ ਤੇਗ ਬਹਾਦਰ ਜੀ

## ਗੁਰੂ ਨਾਨਕ ਦੇਵ ਜੀ

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ 1469 ਈਂ ਨੂੰ ਰਾਇ ਭੋਏ ਕੀ ਤਲਵੰਡੀ (ਨਨਕਾਣਾ ਸਾਹਿਬ) ਵਿਖੇ ਮਹਿਤਾ ਕਾਲੂ ਅਤੇ ਮਾਤਾ ਤ੍ਰਿਪਤਾ ਦੇ ਘਰ ਹੋਇਆ। ਪਿਤਾ ਦਾ ਸਬੰਧ ਅਮੀਰ ਪਰਿਵਾਰ ਨਾਲ ਸੀ ਅਤੇ ਕਿੱਤਾ ਪਟਵਾਰੀ ਸੀ। ਆਪ ਦੀ, ਆਪ ਤੋਂ ਵੱਡੀ ਇੱਕ ਭੈਣ ਸੀ ਜਿਸਨੂੰ ਸਿੱਖ ਇਤਿਹਾਸ ਵਿੱਚ ਬੇਬੇ ਨਾਨਕੀ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਆਪ ਜੀ ਦਾ ਬਚਪਨ ਪਿੰਡ ਵਿੱਚ ਹੀ ਬੀਤਿਆ ਜਿੱਥੇ ਆਪ ਨੇ ਪੰਡਿਤ ਗੋਪਾਲ, ਬ੍ਰਿਜ ਲਾਲ ਅਤੇ ਮੌਲਵੀ ਜੀ ਕੋਲੋਂ ਸਿੱਖਿਆ ਗ੍ਰਹਿਣ ਕੀਤੀ।

ਜਨਮਸਾਖੀ ਅਨੁਸਾਰ ਆਪ ਜੀ ਦੀ ਮਹੱਤਵਪੂਰਨ ਰਚਨਾ 'ਪਟੀ' ਸਕੂਲ ਜਾਣ ਦੇ ਪਹਿਲੇ ਦਿਨ ਅਤੇ ਉਮਰ ਦੇ ਸਤਵੇਂ ਸਾਲ ਵਿੱਚ ਲਿਖੀ ਗਈ ਸੀ। ਪਹਿਲੀ ਵਾਰ ਅਧਿਆਪਕ ਨੂੰ ਵਿਦਿਆਰਥੀ 'ਪੈਂਤੀ' ਦੇ ਅਰਥ ਸਮਝਾ ਰਿਹਾ ਹੈ। ਅਧਿਆਪਕ ਬੱਚੇ ਦੇ ਮੂਹ ਵੱਲ ਵੇਖ ਰਿਹਾ ਹੈ ਅਤੇ ਅਵਸਥਾ ਸੁੰਨ ਹੋ ਗਈ ਹੈ। ਬੱਚੇ ਦੀ ਉਮਰ ਅਤੇ ਅਰਥਾਂ ਦੀ ਡੂੰਘਾਈ ਹੈਰਾਨੀ ਪੈਦਾ ਕਰ ਰਹੀ ਹੈ। ਅਧਿਆਪਕ ਬੱਚੇ ਨੂੰ ਲੈ ਕੇ ਮਹਿਤਾ ਕਾਲੂ ਕੋਲ ਪਹੁੰਚਿਆ ਅਤੇ ਬਾਲ ਨੂੰ ਪੜ੍ਹਾਉਣ ਤੋਂ ਇਨਕਾਰ ਕਰ ਦਿੱਤਾ। ਨਾਲ ਹੀ ਕਿਹਾ, 'ਪੜ੍ਹੇ ਨੂੰ ਕੌਣ ਪੜ੍ਹਾਵੇ !, ਬਾਬਾ ਜੀ ! ਇਹ ਦੁਨੀਆ ਨੂੰ

ਪੜ੍ਹਾਵੈ।'

ਨੌਵੇਂ ਸਾਲ ਦੀ ਉਮਰ ਵਿੱਚ ਜਨੇਊ ਦੀ ਰਸਮ ਤੋਂ ਇਨਕਾਰ ਅਤੇ ਸੱਚੇ ਸੌਦੇ ਦਾ ਵਾਪਾਰ ਕਰਕੇ ਪਿਤਾ ਦਾ ਕ੍ਰੋਧ ਚਰਮ-ਸੀਮਾ ਉੱਤੇ ਪਹੁੰਚ ਗਿਆ। ਅਠਾਰਾਂ ਸਾਲ ਦੀ ਉਮਰ ਵਿੱਚ ਪਿਤਾ ਨੂੰ ਇਕੋ-ਇੱਕ ਰਾਹ ਆਪ ਦਾ ਵਿਆਹ ਦਿੱਸਿਆ ਅਤੇ ਮਾਤਾ ਸੁਲੱਖਣੀ ਦੀ ਚੋਣ ਆਪ ਦੀ ਜੀਵਨ-ਸਾਥਨ ਵਜੋਂ ਕਰ ਲਈ ਗਈ। ਦੋ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਅਤੇ ਲਖਮੀ ਚੰਦ ਪੈਦਾ ਹੋਏ ਪਰ ਗੁਰੂ ਸਾਹਿਬ ਨਾ ਸੁਭਾਅ ਵਜੋਂ ਬਦਲੇ ਤੇ ਨਾ ਕਰਮ ਵਜੋਂ।

ਅਖੀਰ ਭਾਈ ਜੈ ਰਾਮ ਦੀ ਸੁਪਰਦਗੀ ਵਿੱਚ ਆਪ ਜੀ ਨੂੰ ਸੁਲਤਾਨਪੁਰ ਲੋਧੀ ਭੇਜ ਦਿੱਤਾ ਗਿਆ। ਭਾਈ ਜੈ ਰਾਮ, ਬੇਬੇ ਨਾਨਕੀ ਦੇ ਪਤੀ ਸਨ ਅਤੇ ਸੁਲਤਾਨਪੁਰ ਦੇ ਹੁਕਮਰਾਨ ਦੇ ਵਿਸ਼ਵਾਸ-ਪਾਤਰ ਸਨ। ਭਾਈ ਜੈ ਰਾਮ ਸਦਕਾ ਆਪ ਜੀ ਨੂੰ ਮੋਦੀ ਖ਼ਾਨੇ ਵਿਖੇ ਨੌਕਰੀ ਪ੍ਰਾਪਤ ਹੋਈ ਪਰ 'ਤੇਰਾ ਤੇਰਾ' ਦੇ ਦੈਵੀ ਨਾਦ ਨੇ ਜਿੱਥੇ ਲੋਕਾਂ ਨੂੰ ਧੰਨਤਾ ਪ੍ਰਦਾਨ ਕੀਤੀ, ਉੱਥੇ ਵਿਰੋਧੀਆਂ ਨੇ ਮੂੰਹ ਵਿੱਚ ਉਂਗਲਾਂ ਪਾ ਲਈਆਂ। ਸਰਕਾਰੇ-ਦਰਬਾਰੇ ਸ਼ਿਕਾਇਤ ਹੋਈ, ਪੜਤਾਲ ਹੋਈ ਲੇਕਿਨ ਹਿਸਾਬ ਠੀਕ ਨਿਕਲਿਆ। ਪਰ ਗੁਰੂ ਸਾਹਿਬ ਨੇ ਚਾਬੀਆਂ ਹਾਕਮ ਦੀ ਦਹਿਲੀਜ ਉੱਤੇ ਰੱਖੀਆਂ ਅਤੇ ਰੱਬੀ ਜੋਤਿ ਦਾ ਸਿਮਰਨ ਕਰਦੇ ਵੇਈਂ ਨਦੀ ਜਾ ਪਹੁੰਚੇ। ਆਪ ਉਥੋਂ ਇਸ਼ਨਾਨ ਉਪ੍ਰੰਤ ਬਾਹਰ ਆਏ ਤੇ ਐਲਾਨ ਕੀਤਾ : ਨਾ ਕੋ ਹਿੰਦੂ ਨਾ ਮੁਸਲਮਾਨ।

ਗੁਹਜ ਸਮਝਣ ਵਾਲਿਆਂ ਨੇ ਸਿਰ ਨਿਵਾ ਲਿਆ ਅਤੇ ਦੂਸਰਿਆਂ ਨੇ ਨਾਨਕ ਨੂੰ 'ਕਮਲਾ' ਗਰਦਾਨ ਦਿੱਤਾ। ਇਸਦੀ ਪੁਸ਼ਟੀ ਗੁਰੂ ਸਾਹਿਬ ਕਰਦੇ ਹੋਏ ਫੁਰਮਾਉਂਦੇ ਹਨ :

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ॥**

(ਗੁ.ਗ੍ਰੰ.ਸਾ. ਅੰਗ 991)

ਹੁਣ ਉਦਾਸੀਆਂ ਦਾ ਆਰੰਭ ਸੀ ਅਤੇ ਭਾਈ ਮਰਦਾਨੇ ਦਾ ਸੰਗ। ਸੰਸਾਰ ਦੀਆਂ ਚਹੁ ਦਿਸ਼ਾਵਾਂ ਵੱਲ ਹਉਕਾ ਸੀ ਸੱਚ, ਧਰਮ ਤੇ ਰੱਬ ਦਾ। ਉਦਾਸੀਆਂ ਉਪ੍ਰੰਤ ਆਪ ਨੇ ਕਰਤਾਰਪੁਰ ਨਗਰ ਵਸਾਇਆ, ਖੇਤੀ ਸ਼ੁਰੂ ਕਰ ਦਿੱਤੀ ਅਤੇ ਇੱਕ ਰੱਬ, ਇੱਕ ਲੋਕਾਈ ਅਤੇ ਇੱਕ ਸਮਾਜ ਦਾ ਉਪਦੇਸ਼ ਦਿੱਤਾ। ਆਪ ਨੇ ਸੰਗਤ ਅਤੇ ਲੰਗਰ ਦੀ ਪ੍ਰਥਾ ਕਾਇਮ ਕੀਤੀ।

ਕਰਤਾਰਪੁਰ ਵਿਖੇ ਹੀ 'ਲਹਿਣਾ' ਨਾਮ ਦਾ ਇੱਕ ਵਿਅਕਤੀ ਗੁਰੂ ਚਰਨਾਂ ਦੀ ਧੂੜ ਪ੍ਰਾਪਤ ਕਰ 'ਗੁਰੂ ਅੰਗਦ' ਬਣ ਗਿਆ। ਗੁਰੂ ਨਾਨਕ ਸਾਹਿਬ ਨੇ ਭਾਈ ਲਹਿਣਾ ਨੂੰ ਜਿਊਂਦਿਆਂ ਗੁਰ-ਗੱਦੀ ਪ੍ਰਦਾਨ ਕਰ ਇਹ ਦੱਸ ਦਿੱਤਾ ਕਿ ਵਿਰਾਸਤ ਦਾ ਫ਼ਖ਼ਰ ਯੋਗਤਾ ਹੈ, ਜਨਮ ਨਹੀਂ।

ਗੁਰੂ ਨਾਨਕ ਦੇਵ ਜੀ 1539 ਈ. ਵਿੱਚ ਕਰਤਾਰਪੁਰ ਵਿਖੇ ਹੀ ਜੋਤੀ-ਜੋਤਿ ਸਮਾ ਗਏ।

ਬਾਣੀ ਰਚਨਾ : 974 ਸ਼ਬਦ, 19 ਰਾਗਾਂ ਵਿੱਚ

ਪ੍ਰਮੁੱਖ ਬਾਣੀਆਂ : ਜਪੁ, ਪਹਰੇ, ਵਾਰ ਮਾਝ, ਪਟੀ, ਅਲਾਹਣੀਆਂ, ਕੁਚਜੀ, ਸੁਚਜੀ, ਥਿਤੀ, ਓਅੰਕਾਰ, ਸਿਧ ਗੋਸਠਿ, ਬਾਰਹ ਮਾਹਾ, ਆਸਾ ਕੀ ਵਾਰ ਅਤੇ ਵਾਰ ਮਲਾਰ।

## ਗੁਰੂ ਅੰਗਦ ਦੇਵ ਜੀ

1504 ਈ. ਨੂੰ ਮਤੇ ਦੀ ਸਰਾਂ ਨਾਂ ਦੇ ਪਿੰਡ ਵਿੱਚ ਪਿਤਾ ਫੇਰੂਮੱਲ ਅਤੇ ਮਾਤਾ ਦਯਾ ਕੌਰ ਜੀ ਦੇ ਘਰ ਵਿੱਚ ਇੱਕ ਬਾਲ ਦਾ ਜਨਮ ਹੋਇਆ ਜਿਸਦਾ ਨਾਮ 'ਲਹਿਣਾ' ਰਖਿਆ ਗਿਆ। ਪਿਤਾ ਜੀ ਕਿੱਤੇ ਵਜੋਂ ਦੁਕਾਨਦਾਰੀ ਕਰਦੇ ਅਤੇ ਇਲਾਕੇ ਦੇ ਖ਼ੁਸ਼ਹਾਲ ਪਰਿਵਾਰ ਵਜੋਂ ਜਾਣੇ ਜਾਂਦੇ ਸਨ। ਭਾਈ ਲਹਿਣਾ ਜੀ ਦਾ ਬਚਪਨ ਸਤਲੁਜ ਅਤੇ ਬਿਆਸ ਦਰਿਆਵਾਂ ਦੇ ਸੰਗਮ ਉਪਰ ਕੁਦਰਤ ਦੀ ਗੋਦ ਵਿੱਚ ਖੇਡਦੇ ਬਤੀਤ ਹੋਇਆ।

1519 ਈ. ਨੂੰ ਆਪ ਜੀ ਦਾ ਵਿਆਹ ਬੀਬੀ ਖੀਵੀ ਨਾਲ ਸੰਪੰਨ ਹੋਇਆ। ਕੁਝ ਸਮੇਂ ਬਾਅਦ ਆਪ ਜੀ ਦੇ ਪਿਤਾ ਚਲ ਬਸੇ ਅਤੇ ਆਪ ਨੇ ਆਪਣੀ ਦੁਕਾਨਦਾਰੀ ਦਾ ਕਿੱਤਾ ਆਪਣੇ ਸਹੁਰੇ ਪਿੰਡ ਆ ਕੇ ਕਰਨਾ ਸ਼ੁਰੂ ਕਰ ਦਿੱਤਾ। ਆਪ ਜੀ ਦੇ ਘਰ ਦੋ ਸਾਹਿਬਜ਼ਾਦੇ (ਬਾਬਾ ਦਾਸੂ ਤੇ ਦਾਤੂ) ਅਤੇ ਦੋ ਸਾਹਿਬਜ਼ਾਦੀਆਂ (ਬੀਬੀ ਅਮਰੋ ਤੇ ਬੀਬੀ ਅਨੋਖੀ) ਪੈਦਾ ਹੋਏ।

ਪਿਤਾ ਫੇਰੂਮੱਲ ਪੂਰੀ ਤਰ੍ਹਾਂ ਹਿੰਦੂ ਧਰਮ ਨੂੰ ਸਮਰਪਿਤ ਸਨ ਅਤੇ ਜਵਾਲਾ ਜੀ ਦੇ ਅੰਨਿਨ ਭਗਤ ਸਨ। ਆਪ ਨੇ ਪਿਤਾ ਦੇ ਸੰਸਕਾਰਾਂ ਨੂੰ ਗ੍ਰਹਿਣ ਕੀਤਾ ਅਤੇ ਦੇਵੀ ਨੂੰ ਪੂਰਨ ਤੌਰ ਉੱਤੇ ਸਮਰਪਿਤ ਹੋ ਗਏ। ਆਪ ਹਰ ਸਾਲ ਜਵਾਲਾ ਜੀ ਜਾਂਦੇ ਪਰ ਮਨ ਦੀ ਬਿਹਬਲਤਾ ਘੱਟਣ ਦੀ ਬਜਾਏ ਵੱਧਦੀ ਗਈ।

ਅਧਿਆਤਮਕ ਭੁੱਖ ਦੀ ਤ੍ਰਿਪਤੀ ਗੁਰੂ ਨਾਨਕ ਪਾਤਸ਼ਾਹ ਦੀ ਹਜ਼ੂਰੀ ਵਿੱਚ ਦੂਰ ਹੋਈ। ਬਾਬਾ ਬੋਲਿਆ, 'ਭਾਈ ਲਹਿਣਿਆ ! ਤੇਰੀ ਉਡੀਕ ਸੀ।' ਇਸ ਗੁੱਝੀ ਰਮਜ਼ ਦੀ ਸਮਝ ਉਸ ਵਕਤ ਭਾਈ ਲਹਿਣੇ ਨੂੰ ਨਾ ਪਈ ਪਰ ਗੁਰੂ ਬਚਨ ਸੁਣ ਲਹਿਣਾ ਨਾਨਕ ਤੇ ਨਾਨਕ ਲਹਿਣਾ ਹੋ ਗਿਆ।

ਭਾਈ ਲਹਿਣਾ ਗੁਰੂ ਨਾਨਕ ਸਾਹਿਬ ਦੀਆਂ ਪਰਖਾਂ ਦੇ ਸਨਮੁਖ ਸਨ ਤੇ ਪਰਖਾਂ ਪੂਰਨ ਹੋਈਆਂ। ਗੁਰੂ ਪਾਤਸ਼ਾਹ ਆਪ ਉੱਠੇ ਤੇ ਭਾਈ ਲਹਿਣੇ ਨੂੰ ਗੁਰਿਆਈ ਦੇ ਸਿੰਘਾਸਨ ਉੱਤੇ ਸੁਸ਼ੋਭਿਤ ਕੀਤਾ, ਪਰਿਕਰਮਾ ਕੀਤੀ, ਮੱਥਾ ਟੇਕਿਆ ਅਤੇ ਸੰਗਤ ਵਿੱਚ ਜਾ ਬੈਠੇ। ਫਿਰ ਬਾਬਾ ਬੁੱਢਾ ਜੀ ਰਾਹੀਂ ਗੁਰਿਆਈ ਦੀ ਰਸਮ ਸੰਪੂਰਨ ਹੋਈ ਅਤੇ ਭਾਈ ਲਹਿਣਾ 'ਗੁਰੂ ਅੰਗਦ' ਵਜੋਂ ਗੁਰਗੱਦੀ ਦੇ ਵਾਰਿਸ ਬਣੇ।

ਗੁਰੂ ਨਾਨਕ ਪਾਤਸ਼ਾਹ ਨੇ ਗੁਰੂ ਅੰਗਦ ਸਾਹਿਬ ਨੂੰ ਖਡੂਰ ਜਾਣ ਦਾ ਹੁਕਮ ਕੀਤਾ ਅਤੇ ਕਿਹਾ, 'ਸ਼ਬਦ ਸਿਧਾਂਤ ਨਾਲ ਸੰਗਤ ਨੂੰ ਜੋੜੋ।'

ਖਡੂਰ ਪਹੁੰਚ ਕੇ ਗੁਰੂ ਅੰਗਦ ਦੇਵ ਜੀ ਸਿੱਖੀ ਦੇ ਪ੍ਰਚਾਰ-ਪਸਾਰ ਲਈ

ਕਾਰਜਸ਼ੀਲ ਹੋਏ ਅਤੇ ਲੰਗਰ ਵਿੱਚ ਮਾਤਾ ਖੀਵੀ ਦੀ ਨਿਯੁਕਤੀ ਨੇ ਔਰਤ ਦੇ ਸਨਮਾਨ ਨੂੰ ਸਿਖਰ ਉੱਤੇ ਲੈ ਆਉਂਦਾ। ਜਨਮਸਾਖੀਆਂ ਅਤੇ ਸਿੱਖ ਸਿਧਾਂਤ ਨੂੰ ਲਿਖਣ ਦੀ ਪਰੰਪਰਾ ਤੋਰ ਕੇ ਆਪ ਨੇ ਅਹਿਮ ਭੂਮਿਕਾ ਨਿਭਾਈ। ਆਪ ਨੇ ਬੱਚਿਆਂ ਦੀ ਪਾਠਸ਼ਾਲਾ, ਮੱਲ ਅਖਾੜੇ ਅਤੇ ਗੁਰਮੁਖੀ ਲਿਪੀ ਦੀ ਸੋਧ-ਸੁਧਾਈ ਵਿੱਚ ਪ੍ਰਮਾਣਿਕ ਰੂਪ ਦੇ ਕੇ ਇਹ ਸਮਝਾ ਦਿੱਤਾ ਕਿ ਇਸ ਨਵੇਂ ਉਸਰ ਰਹੇ ਧਰਮ ਦੀ ਆਪਣੀ ਲਿਪੀ ਹੋਵੇਗੀ ਜੋ 'ਗੁਰਮੁਖੀ' ਦੇ ਨਾਂ ਨਾਲ ਜਾਣੀ ਜਾਵੇਗੀ।

ਇੰਜ ਸਿੱਖੀ ਦੇ ਇਸ ਨਿਵੇਕਲੇ ਰੂਪ ਨੂੰ ਹੋਰ ਅੱਗੇ ਵਧਾਉਂਦੇ ਹੋਏ ਆਪ 48 ਸਾਲ ਦੀ ਉਮਰ ਵਿੱਚ 1552 ਈ. ਨੂੰ ਖਡੂਰ ਸਾਹਿਬ ਵਿਖੇ ਜੋਤੀ-ਜੋਤਿ ਸਮਾ ਗਏ ਅਤੇ ਗੁਰੂ ਨਾਨਕ ਜੋਤਿ ਗੁਰੂ ਅਮਰਦਾਸ ਜੀ ਵਿੱਚ ਸਥਾਪਿਤ ਕਰ ਤੀਜੇ ਗੁਰੂ ਦੀ ਉਪਾਧੀ ਦੇ ਉਹਨਾਂ ਨੂੰ ਗੋਇੰਦਵਾਲ ਜਾਣ ਦਾ ਹੁਕਮ ਕਰ ਗਏ।

ਬਾਣੀ ਰਚਨਾ : 63 ਸਲੋਕ

## ਗੁਰੂ ਅਮਰ ਦਾਸ ਜੀ

1479 ਈ. ਨੂੰ ਬਾਸਰਕੇ ਪਿੰਡ ਵਿੱਚ ਪਿਤਾ ਤੇਜਭਾਨ ਜੀ ਅਤੇ ਮਾਤਾ ਰਾਮ ਕੌਰ ਜੀ ਦੇ ਘਰ (ਤੀਸਰੇ ਗੁਰੂ) ਅਮਰਦਾਸ ਜੀ ਦਾ ਜਨਮ ਹੋਇਆ। ਆਪ ਜੀ ਦਾ ਖ਼ਾਨਦਾਨੀ ਕਿੱਤਾ ਵਣਜ ਵਾਪਾਰ ਤੇ ਖੇਤੀ ਸੀ। ਪਿਤਾ ਵੈਦਿਕ ਧਰਮ ਦੇ ਧਾਰਨੀ ਸਨ ਅਤੇ ਹਿੰਦੂ ਰਹੁ-ਰੀਤੀ ਵਿੱਚ ਆਪ ਦਾ ਅਟੁੱਟ ਵਿਸ਼ਵਾਸ ਸੀ। ਇਹੀ ਵਿਸ਼ਵਾਸ ਅਤੇ ਪਰੰਪਰਾ ਨੂੰ ਅਮਰਦਾਸ ਜੀ ਨੇ ਗ੍ਰਹਿਣ ਕੀਤਾ ਅਤੇ ਪਿਤਾ ਵਾਂਗ ਆਪ ਹਰਿਦੁਆਰ ਜਾਣ ਅਤੇ ਦਾਨ, ਵਰਤ ਤੇ ਪੁੰਨ ਦੀ ਕਿਰਿਆ ਵੀ ਪੂਰਨ ਕਰਨ ਲੱਗੇ।

ਆਪ ਜੀ ਦੇ ਭਤੀਜੇ ਨਾਲ ਗੁਰੂ ਅੰਗਦ ਪਾਤਸ਼ਾਹ ਦੀ ਸਾਹਿਬਜ਼ਾਦੀ ਬੀਬੀ ਅਮਰੋ ਵਿਆਹੀ ਹੋਈ ਸੀ। ਉਹਨਾਂ ਕੋਲੋਂ ਹੀ ਆਪ ਜੀ ਨੇ ਗੁਰੂ ਪਾਤਸ਼ਾਹ ਦੀ ਬਾਣੀ ਸੁਣੀ, ਤਨ-ਮਨ ਵਿੱਚ ਅਜਿਹੀ ਠੰਢਕ ਮਹਿਸੂਸ ਕੀਤੀ ਕਿ ਗੁਰੂ ਅੰਗਦ ਪਾਤਸ਼ਾਹ ਦੇ ਚਰਨੀਂ ਢਹਿ ਪਏ ਅਤੇ ਫਿਰ ਉਹਨਾਂ ਦੇ ਹੀ ਹੋ ਕੇ ਰਹਿ ਗਏ।

ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਨਾਲ ਆਪ ਜੀ ਦੀ ਰੂਹ ਅਜਿਹੀ ਸ਼ਰਸਾਰ ਹੋਈ ਕਿ ਨਾ ਬੁਢਾਪੇ ਦਾ ਕੋਈ ਅਸਰ ਸੀ ਅਤੇ ਨਾ ਹੀ ਸ਼ਾਕਾਦਾਰੀ ਦੀ ਕੋਈ ਝਿਝਕ। ਗੁਰੂ ਅੰਗਦ ਪਾਤਸ਼ਾਹ ਦੀ ਪਾਰਖੂ ਅੱਖ ਨੇ ਪਰਖ ਲਿਆ ਕਿ ਗੁਰਗੱਦੀ ਦਾ ਅਸਲ ਉਤਰਾਧਿਕਾਰੀ ਆਣ ਪਹੁੰਚਿਆ ਹੈ। ਪਰ ਇਸਦੇ ਬਾਵਜੂਦ ਪਰਖਾਂ ਹੋਈਆਂ ਜਿਸ ਵਿੱਚ ਆਪ ਪੂਰਨ ਉਤਰੇ। 1542 ਈ. ਨੂੰ 63 ਸਾਲ ਦੀ ਉਮਰ ਵਿੱਚ ਬਾਬਾ ਬੁੱਢਾ ਜੀ ਦੇ ਹੱਥੀਂ ਆਪ ਨੂੰ ਗੁਰਿਆਈ ਸੌਂਪੀ ਗਈ ਅਤੇ ਆਪ ਨੂੰ ਗੋਇੰਦਵਾਲ ਜਾ ਕੇ ਪ੍ਰਚਾਰ ਕਰਨ ਦਾ ਹੁਕਮ ਹੋਇਆ।

ਗੁਰੂ ਅਮਰਦਾਸ ਜੀ ਨੇ ਸਿਰ ਝੁਕਾ ਕੇ ਹੁਕਮ ਦੀ ਤਾਮੀਲ ਕੀਤੀ ਅਤੇ ਗੋਇੰਦਵਾਲ ਜਾ ਬਿਰਾਜਮਾਨ ਹੋਏ। ਆਪ ਨੇ ਗੁਰੂ ਨਾਨਕ ਪਾਤਸ਼ਾਹ ਦੇ ਸਿਧਾਂਤ

ਨੂੰ ਅੱਗੇ ਵਧਾਇਆ। ਆਪ ਜੀ ਨੇ ਸੰਗਤ, ਲੰਗਰ ਤੇ ਸੇਵਾ ਨੂੰ ਪਰਪੱਕ ਕੀਤਾ, ਮੰਜੀ ਅਤੇ ਪੀਹੜੀਆਂ ਦੀ ਸਥਾਪਨਾ ਕੀਤੀ ਅਤੇ ਸਤੀ ਪ੍ਰਥਾ ਤੇ ਪਰਦੇ ਦੀ ਮਨਾਹੀ ਦੇ ਆਦੇਸ਼ ਦਿੱਤੇ। ਨਾਲ ਹੀ ਆਪ ਨੇ ਇਹ ਹੁਕਮ ਜਾਰੀ ਕਰ ਦਿੱਤਾ ਕਿ ਲੰਗਰ ਵਿੱਚ ਪ੍ਰਸ਼ਾਦਾ ਛਕੇ ਬਿਨਾ ਕੋਈ ਵੀ ਗੁਰੂ ਦਰਬਾਰ ਵਿੱਚ ਹਾਜ਼ਰੀ ਨਹੀਂ ਭਰੇਗਾ। ਆਪ ਨੇ ਗੋਇੰਦਵਾਲ ਵਿੱਚ ਬਾਉਲੀ ਦੀ ਉਸਾਰੀ ਕਰ ਅਤੇ ਚੱਕ ਗੁਰੂ ਦੀ 'ਤੇ ਮੋਹਰ ਗੱਡ ਕੇ ਸਿੱਖ ਧਾਰਮਿਕ ਕੇਂਦਰੀ ਅਸਥਾਨ ਵੱਲ ਇਸ਼ਾਰਾ ਕਰ ਦਿੱਤਾ। ਤਕਰੀਬਨ 95 ਸਾਲ ਦੀ ਉਮਰ ਵਿੱਚ ਆਪ 1574 ਈ. ਨੂੰ ਗੋਇੰਦਵਾਲ ਵਿੱਚ ਹੀ ਜੋਤੀ-ਜੋਤਿ ਸਮਾ ਗਏ ਅਤੇ ਸਿੱਖੀ ਦੇ ਵਾਰਸ ਵਜੋਂ 'ਭਾਈ ਜੇਠੇ' ਦੀ ਚੋਣ ਕਰ ਦਿੱਤੀ ਜੋ ਬਾਅਦ ਵਿੱਚ ਗੁਰੂ ਰਾਮਦਾਸ ਜੀ ਦੇ ਨਾਮ ਨਾਲ ਗੁਰਗੱਦੀ ਉੱਤੇ ਸੁਸ਼ੋਭਿਤ ਹੋਏ।

| | | |
|---|---|---|
| ਬਾਣੀ ਰਚਨਾ | : | 869 ਸ਼ਬਦ, 17 ਰਾਗਾਂ ਵਿੱਚ |
| ਪ੍ਰਮੁੱਖ ਬਾਣੀਆਂ | : | ਅਨੰਦੁ, ਪਟੀ ਅਤੇ 4 ਵਾਰਾਂ - ਰਾਗ ਗੂਜਰੀ, ਸੂਹੀ, ਰਾਮਕਲੀ ਅਤੇ ਮਾਰੂ ਵਿੱਚ |

## ਗੁਰੂ ਰਾਮ ਦਾਸ ਜੀ

ਭਾਈ ਜੇਠਾ ਜੀ (ਗੁਰੂ ਰਾਮਦਾਸ ਜੀ) ਦਾ ਜਨਮ 1534 ਈ. ਨੂੰ ਲਾਹੌਰ ਸ਼ਹਿਰ ਵਿੱਚ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਹਰਦਾਸ ਜੀ ਅਤੇ ਮਾਤਾ ਦਾ ਨਾਮ ਦਯਾ ਕੌਰ ਸੀ। ਆਪ ਦਾ ਸਬੰਧ ਸੋਢੀ ਕੁਲ ਨਾਲ ਸੀ ਅਤੇ ਪਰਿਵਾਰਿਕ ਕਿੱਤਾ ਦੁਕਾਨਦਾਰੀ ਸੀ। ਸਤ ਸਾਲ ਦੀ ਉਮਰ ਵਿੱਚ ਹੀ ਮਾਤਾ-ਪਿਤਾ ਦਾ ਸਾਇਆ ਆਪ ਦੇ ਸਿਰ ਤੋਂ ਉੱਠ ਗਿਆ। ਆਪ ਦੀ ਗ਼ਰੀਬ ਨਾਨੀ ਆਪ ਨੂੰ ਆਪਣੇ ਕੋਲ ਬਾਸਰਕੇ ਲੈ ਆਈ ਅਤੇ ਇੱਥੇ ਹੀ ਆਪ ਦੀ ਪਹਿਲੀ ਮੁਲਾਕਾਤ ਤੀਸਰੇ ਪਾਤਸ਼ਾਹ ਹਜ਼ੂਰ ਨਾਲ ਹੋਈ।

ਭਾਈ ਜੇਠਾ ਲਈ ਪਹਿਲਾ ਕਰਮ ਗੁਰੂ ਘਰ ਦੀ ਸੇਵਾ ਸੀ, ਪਰ ਇਸਦੇ ਨਾਲ-ਨਾਲ ਬਿਰਧ ਨਾਨੀ ਦੀ ਜ਼ਿੰਮੇਵਾਰੀ ਦਾ ਅਹਿਸਾਸ ਵੀ ਸੀ। ਇਸ ਲਈ ਜੀਵਿਕਾ ਲਈ ਪਹਿਲਾਂ ਆਪ ਘੁੰਙਣੀਆਂ ਵੇਚਦੇ ਅਤੇ ਵੱਟਕ ਨਾਨੀ ਦੇ ਹਵਾਲੇ ਕਰ ਗੁਰੂ ਘਰ ਪਹੁੰਚ ਜਾਂਦੇ। ਗੁਰੂ ਅਮਰਦਾਸ ਸਾਹਿਬ ਆਪ ਨੂੰ ਬਹੁਤ ਗਹੁ ਨਾਲ ਵੇਖਦੇ ਅਤੇ ਗੁਰੂ ਘਰ ਦੀ ਸੇਵਾ ਵਿੱਚ ਜੁੱਟੇ ਇਸ ਨੌਜਵਾਨ ਵਿੱਚ ਗੁਰੂ ਸਾਹਿਬ ਨੂੰ ਸਿੱਖੀ ਦਾ ਅਗਲਾ ਵਾਰਸ ਨਜ਼ਰ ਆਉਣ ਲੱਗਾ। ਗੁਰੂ ਪਾਤਸ਼ਾਹ ਨੇ ਆਪਣੀ ਸਾਹਿਬਜ਼ਾਦੀ ਬੀਬੀ ਭਾਨੀ ਨਾਲ ਆਪ ਦਾ ਵਿਆਹ ਕਰ ਆਪ ਨੂੰ ਗਲ ਨਾਲ ਲਾਇਆ। ਉਸ ਵੇਲੇ ਭਾਈ ਜੇਠਾ ਦੀ ਉਮਰ 19 ਸਾਲ ਹੋ ਚੁੱਕੀ ਸੀ। ਵਿਆਹ ਪਿੱਛੋਂ ਆਪ ਦੇ ਘਰ ਤਿੰਨ ਪੁੱਤਰ ਪੈਦਾ ਹੋਏ - ਬਾਬਾ ਪ੍ਰਿਥੀਚੰਦ, ਮਹਾਂਦੇਵ ਅਤੇ (ਗੁਰੂ) ਅਰਜਨ ਦੇਵ। 1574 ਈ. ਵਿੱਚ ਤੀਜੇ ਪਾਤਸ਼ਾਹ ਨੇ ਗੁਰੂ ਰਾਮ ਦਾਸ ਜੀ ਨੂੰ ਗੁਰਿਆਈ ਦੀ ਬਖ਼ਸ਼ਿਸ਼ ਕਰ ਗੁਰੂ ਪਦ ਉੱਤੇ ਸੁਸ਼ੋਭਿਤ ਕਰ ਦਿੱਤਾ।

ਤੀਜੇ ਪਾਤਸ਼ਾਹ ਨੇ ਗੁਰੂ ਕੇ ਚੱਕ ਦੀ ਜ਼ਿੰਮੇਵਾਰੀ ਪਹਿਲਾਂ ਹੀ ਆਪ ਜੀ

ਨੂੰ ਸੌਂਪ ਦਿੱਤੀ ਹੋਈ ਸੀ। ਆਪ ਗੁਰਿਆਈ ਧਾਰਨ ਕਰਨ ਉਪ੍ਰੰਤ ਇੱਥੇ ਹੀ ਆ ਵੱਸੇ ਅਤੇ ਸ਼ਹਿਰ ਵਿੱਚ 52 ਵੱਖ-ਵੱਖ ਕਿੱਤਿਆਂ ਦੇ ਲੋਕਾਂ ਨੂੰ ਵਸਾਇਆ। ਇਹ ਸਿੱਖ ਇਤਿਹਾਸ ਵਿਚ ਪਹਿਲਾ ਨਗਰ ਹੈ ਜੋ ਕਿਸੇ ਨਦੀ ਦੇ ਕੰਢੇ ਉੱਤੇ ਨਹੀਂ ਹੈ। ਗੁਰੂ ਰਾਮਦਾਸ ਜੀ ਨੇ ਦੋ ਸਰੋਵਰ - ਰਾਮਸਰ ਅਤੇ ਸੰਤੋਖਸਰ ਦੀ ਖ਼ੁਦਾਈ ਦਾ ਕਾਰਜ ਵੀ ਆਰੰਭ ਦਿੱਤਾ।

ਸਿੱਖ ਧਰਮ ਦੇ ਪੈਰੋਕਾਰਾਂ ਦੀ ਗਿਣਤੀ ਵਿੱਚ ਉਸ ਵੇਲੇ ਤਕ ਵੱਡਾ ਵਾਧਾ ਹੋ ਚੁੱਕਾ ਸੀ। ਇਸ ਲਈ ਆਪਣੇ ਮਸੰਦ ਪ੍ਰਥਾ ਦੀ ਸਥਾਪਨਾ ਕੀਤੀ। ਇਹਨਾਂ ਦਾ ਕਾਰਜ ਦੂਰ-ਦੁਰਾਡੇ ਖੇਤਰਾਂ ਵਿੱਚ ਜਾ ਕੇ ਗੁਰੂ ਨਾਨਕ ਦੇ ਸਿਧਾਂਤ ਦਾ ਪ੍ਰਚਾਰ ਕਰਨਾ ਸੀ।

ਗੁਰੂ ਰਾਮਦਾਸ ਜੀ ਦੀ ਸੰਗੀਤ ਨੂੰ ਬਹੁਤ ਵੱਡੀ ਦੇਣ ਹੈ। ਆਪ ਜੀ ਨੇ 30 ਰਾਗਾਂ ਵਿੱਚ ਬਾਣੀ ਉਚਾਰਨ ਕੀਤੀ ਅਤੇ ਇਹਨਾਂ ਰਾਗਾਂ ਦੀ ਪ੍ਰਵੀਨਤਾ ਅਤੇ ਪਰਪੱਕਤਾ ਵਿੱਚ ਵੱਡਮੁੱਲਾ ਯੋਗਦਾਨ ਪਾਇਆ।

ਗੁਰੂ ਪਾਤਸ਼ਾਹ ਨੇ ਜਦੋਂ ਅਨੁਭਵ ਕਰ ਲਿਆ ਕਿ ਸਮਾਂ ਨੇੜੇ ਆ ਰਿਹਾ ਹੈ ਤਾਂ ਸੰਗਤ ਨੂੰ ਸੱਦਿਆ ਅਤੇ ਕਿਹਾ ਕਿ ਗੁਰੂ ਰੂਪ ਵਿੱਚ ਅਰਜਨ ਦੇਵ ਜੀ ਉਹਨਾਂ ਦੇ ਮਾਰਗ-ਦਰਸ਼ਕ ਹੋਣਗੇ। ਫਿਰ ਬਾਬਾ ਬੁੱਢਾ ਜੀ ਨੂੰ ਹੁਕਮ ਹੋਇਆ ਕਿ ਗੁਰਿਆਈ ਦੀ ਪੱਗ ਬੰਨ੍ਹੀ ਜਾਵੇ। ਪਰੰਪਰਾਗਤ ਤਰੀਕੇ ਨਾਲ ਆਪ ਨੇ ਗੁਰੂ ਅਰਜਨ ਦੇਵ ਜੀ ਦੀ ਪਰਿਕਰਮਾ ਕੀਤੀ, ਮੱਥਾ ਟੇਕਿਆ ਅਤੇ ਆਪ ਸੰਗਤ ਰੂਪ ਹੋ ਗਏ। ਹੁਣ ਸਿੱਖੀ ਦੇ ਬੂਟੇ ਨੂੰ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਪੰਜਵੇਂ ਪਾਤਸ਼ਾਹ ਵਜੋਂ ਸੁਸ਼ੋਭਿਤ ਗੁਰੂ ਅਰਜਨ ਦੇਵ ਜੀ ਉੱਤੇ ਸੀ।

| | | |
|---|---|---|
| ਬਾਣੀ ਰਚਨਾ | : | 638 ਸ਼ਬਦ, 30 ਰਾਗਾਂ ਵਿੱਚ |
| ਪ੍ਰਮੁੱਖ ਬਾਣੀਆਂ | : | 8 ਵਾਰਾਂ - ਸਿਰੀ ਰਾਗੁ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਤੇ ਕਾਨੜਾ ਰਾਗ ਵਿੱਚ, ਘੋੜੀਆ, ਪਹਰੇ, ਕਰਹਲੇ, ਵਣਜਾਰਾ ਅਤੇ ਸੂਹੀ ਰਾਗ ਵਿੱਚ 'ਅਨੰਦ ਕਾਰਜ' ਵੇਲੇ ਪੜ੍ਹੀ ਜਾਂਦੀ ਲਾਵਾਂ ਦੀ ਬਾਣੀ |

## ਗੁਰੂ ਅਰਜਨ ਦੇਵ ਜੀ

ਗੁਰੂ ਅਰਜਨ ਦੇਵ ਜੀ ਦਾ ਪ੍ਰਕਾਸ਼ 1563 ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਅਤੇ ਮਾਤਾ ਭਾਨੀ ਜੀ ਦੇ ਘਰ ਗੋਇੰਦਵਾਲ ਦੇ ਅਸਥਾਨ 'ਤੇ ਹੋਇਆ। ਬਚਪਨ ਵਿੱਚ ਆਪ ਨੂੰ ਆਪਣੇ ਨਾਨਾ ਤੀਜੇ ਗੁਰੂ ਅਮਰਦਾਸ ਜੀ ਦੀ ਗੋਦ ਵਿੱਚ ਖੇਡਣ ਦਾ ਮੌਕਾ ਪ੍ਰਾਪਤ ਹੋਇਆ। ਤੀਜੇ ਪਾਤਸ਼ਾਹ ਨੇ ਆਪ ਲਈ "ਦੋਹਿਤਾ ਬਾਣੀ ਦਾ ਬੋਹਿਥਾ" ਉਚਾਰਦੇ ਹੋਏ ਆਉਣ ਵਾਲੇ ਸਮੇਂ ਵੱਲ ਇਸ਼ਾਰਾ ਕਰ ਦਿੱਤਾ ਸੀ। ਫਿਰ ਜੁਆਨੀ ਵਿੱਚ ਆਪ ਜੀ ਦਾ ਵਿਆਹ ਮਾਤਾ ਗੰਗਾ ਜੀ ਨਾਲ ਸੰਪੰਨ ਹੋਇਆ।

ਆਪ ਦੇ ਘਰ ਇੱਕ ਬਾਲ ਨੇ ਜਨਮ ਲਿਆ ਜਿਸ ਦਾ ਨਾਮ (ਗੁਰੂ) ਹਰਿਗੋਬਿੰਦ ਰੱਖਿਆ ਗਿਆ।

1581 ਈ. ਨੂੰ ਆਪ ਪੰਜਵੇਂ ਗੁਰੂ ਦੇ ਰੂਪ ਵਿੱਚ ਗੁਰਗੱਦੀ ਉੱਤੇ ਸੁਸ਼ੋਭਿਤ ਹੋਏ। ਆਪ ਨੇ ਗੁਰੂ ਪਿਤਾ ਵੱਲੋਂ ਸ਼ੁਰੂ ਕੀਤੇ ਕਾਰਜਾਂ ਨੂੰ ਹੱਥ ਵਿੱਚ ਲਿਆ ਅਤੇ ਸੰਤੋਖਸਰ ਤੇ ਰਾਮਸਰ ਨਾਂ ਦੇ ਸਰੋਵਰ ਸੰਪੂਰਨ ਕਰ ਚੱਕ ਰਾਮਦਾਸ ਦਾ ਨਾਂ 'ਅੰਮ੍ਰਿਤਸਰ' ਰੱਖ ਦਿੱਤਾ ਅਤੇ ਸਰੋਵਰ ਦੇ ਐਨ ਵਿਚਕਾਰ 'ਹਰਿਮੰਦਰ' ਦੀ ਉਸਾਰੀ ਕਰ, ਸਿੱਖਾਂ ਨੂੰ ਉਹਨਾਂ ਦਾ ਕੇਂਦਰੀ ਅਸਥਾਨ ਅਰਪਿਤ ਕਰ ਦਿੱਤਾ। ਆਪ ਜੀ ਨੇ ਤਰਨ-ਤਾਰਨ, ਹਰਿਗੋਬਿੰਦਪੁਰ, ਛੇਹਰਟਾ, ਕਰਤਾਰਪੁਰ ਆਦਿ ਸ਼ਹਿਰ ਵਸਾ, ਸਿੱਖੀ ਦੇ ਪ੍ਰਚਾਰ ਅਤੇ ਪਸਾਰ ਦੇ ਕਈ ਕੇਂਦਰ ਸਥਾਪਿਤ ਕਰ ਦਿੱਤੇ।

ਗੁਰੂ ਅਰਜਨ ਪਾਤਸ਼ਾਹ ਦਾ ਸਭ ਤੋਂ ਮਹਾਨ ਕਾਰਜ 'ਆਦਿ ਗ੍ਰੰਥ' ਦੀ ਸੰਪਾਦਨਾ ਸੀ, ਜਿਸ ਨਾਲ ਸਿੱਖ ਧਰਮ ਦੀ ਵੱਖਰੀ ਹੋਂਦ 'ਤੇ ਪੱਕੀ ਮੋਹਰ ਲੱਗ ਗਈ। ਇਸ ਪਵਿੱਤਰ ਗ੍ਰੰਥ ਦੀ ਸੰਪਾਦਨਾ ਦਾ ਕਾਰਜ 1604 ਈ. ਵਿੱਚ ਸੰਪੂਰਨ ਹੋਇਆ ਅਤੇ ਗੁਰੂ ਸਾਹਿਬ ਨੇ ਆਪ ਇਸਦਾ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿੱਚ ਕਰਕੇ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਨਿਯੁਕਤ ਕਰ ਦਿੱਤਾ।

ਗੁਰੂ ਅਰਜਨ ਪਾਤਸ਼ਾਹ ਤਕ ਸਿੱਖੀ ਦਾ ਪ੍ਰਚਾਰ ਅਤੇ ਪਾਸਾਰ ਇਸ ਹੱਦ ਤਕ ਵੱਧ ਚੁੱਕਾ ਸੀ ਕਿ ਸਮੇਂ ਦੇ ਹਾਕਮ ਅਤੇ ਸਮਕਾਲੀ ਧਰਮ ਇਸ ਧਰਮ ਨੂੰ ਲੋਕ ਲਹਿਰ ਵਜੋਂ ਵੇਖਣ ਲੱਗੇ ਅਤੇ ਲੋਕ ਲਹਿਰ ਵੀ ਅਜਿਹੀ ਜੋ ਕਿ ਸ਼ੋਸ਼ਿਤ ਤੋਂ ਸੁਤੰਤਰਤਾ ਦਾ ਪ੍ਰਸੰਗ ਸਿਰਜ ਰਹੀ ਹੋਵੇ। ਨਤੀਜੇ ਵਜੋਂ ਇਸ ਲੋਕ ਲਹਿਰ ਦੇ ਆਗੂ ਬਾਗ਼ੀ ਗਰਦਾਨੇ ਗਏ ਅਤੇ 1606 ਈ. ਨੂੰ ਗੁਰੂ ਪਾਤਸ਼ਾਹ 'ਤੇ ਕਈ ਤਰ੍ਹਾਂ ਦੇ ਇਲਜ਼ਾਮ ਲਾ ਲਾਹੌਰ ਦੇ ਅਸਥਾਨ 'ਤੇ ਆਪ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ। ਆਪ ਸਿੱਖ ਧਰਮ ਦੇ ਪਹਿਲੇ ਸ਼ਹੀਦ ਸਨ।

| | | |
|---|---|---|
| ਬਾਣੀ ਰਚਨਾ | : | 2312 ਸ਼ਬਦ, 30 ਰਾਗਾਂ ਵਿੱਚ |
| ਪ੍ਰਮੁੱਖ ਬਾਣੀਆਂ | : | ਸੁਖਮਨੀ, ਬਾਰਹ ਮਾਹਾ, ਬਾਵਨ ਅਖਰੀ, ਗੁਣਵੰਤੀ, ਅੰਜੁਲੀਆ, ਬਿਰਹੜੇ ਅਤੇ 6 ਵਾਰਾਂ - ਰਾਗ ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਤੇ ਬਸੰਤ ਰਾਗ ਵਿੱਚ |

## ਗੁਰੂ ਤੇਗ਼ ਬਹਾਦਰ ਜੀ

1621 ਈ. ਨੂੰ ਗੁਰੂ ਕੇ ਮਹਿਲ, ਅੰਮ੍ਰਿਤਸਰ ਵਿਖੇ ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਮਾਤਾ ਨਾਨਕੀ ਜੀ ਦੀ ਕੁਖੋਂ (ਗੁਰੂ) ਤੇਗ਼ ਬਹਾਦਰ ਦਾ ਜਨਮ ਹੋਇਆ। ਆਪ ਦੀ ਪਰਵਰਿਸ਼ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਵਰਗੀਆਂ ਦੈਵੀ ਰੂਹਾਂ ਦੀ ਦੇਖ-ਰੇਖ ਵਿੱਚ ਹੋਈ। ਬਾਬਾ ਬੁੱਢਾ ਜੀ ਨੇ ਜਿੱਥੇ ਬਚਪਨ ਤੋਂ ਆਪ ਜੀ ਨੂੰ ਨਾਨਕ ਨੂਰ ਨਾਲ ਸਰਸ਼ਾਰ ਕਰ ਦਿੱਤਾ ਸੀ, ਉੱਥੇ ਆਪ

ਨੂੰ ਸੈਨਿਕ ਗੁਣਾਂ ਅਤੇ ਜੰਗੀ ਹੁਨਰਾਂ ਵਿੱਚ ਵੀ ਪ੍ਰਬੀਨ ਕਰ ਗੁਰੂ ਪਿਤਾ ਵਰਗੀ ਸੂਰਬੀਰ ਸ਼ਖ਼ਸੀਅਤ ਤਿਆਰ ਕਰ ਦਿੱਤੀ ਸੀ। ਭਾਈ ਗੁਰਦਾਸ ਜੀ ਨੇ ਆਪ ਨੂੰ ਧਰਮਾਂ ਦੇ ਦਾਰਸ਼ਨਿਕ ਪੱਖਾਂ ਦਾ ਗੂੜ ਗਿਆਨ ਕਰਾਉਂਦੇ ਹੋਏ ਬ੍ਰਜ, ਸੰਸਕ੍ਰਿਤ, ਪੰਜਾਬੀ ਆਦਿ ਭਾਸ਼ਾਵਾਂ ਤੋਂ ਪੂਰੀ ਤਰ੍ਹਾਂ ਜਾਣੂ ਕਰਾ ਦਿੱਤਾ ਸੀ।

ਆਪ 1635 ਈ. ਵਿੱਚ ਛੇਵੇਂ ਪਾਤਸ਼ਾਹ ਨਾਲ ਕੀਰਤਪੁਰ ਸਾਹਿਬ ਆ ਵੱਸੇ ਅਤੇ ਗੁਰੂ ਪਿਤਾ ਦੇ ਜੋਤੀ-ਜੋਤਿ ਸਮਾਉਣ ਤੋਂ ਬਾਅਦ ਆਪ ਨੇ ਆਪਣੀ ਮਾਤਾ ਨਾਨਕੀ ਜੀ ਅਤੇ ਪਤਨੀ ਗੁਜਰੀ ਜੀ ਨਾਲ ਬਾਬੇ ਬਕਾਲੇ ਨਿਵਾਸ ਕਰ ਲਿਆ।

ਅਠਵੇਂ ਪਾਤਸ਼ਾਹ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਸੰਗਤਾਂ ਨੂੰ 'ਬਾਬੇ ਬਕਾਲੇ' ਦਾ ਹੁਕਮ ਦਿੱਤਾ ਸੀ। ਇੱਥੇ ਹੀ ਭਾਈ ਮੱਖਣ ਸ਼ਾਹ ਲੁਬਾਣੇ ਨੇ 22 ਮੰਜੀਦਾਰ ਦੰਭੀਆਂ ਦਾ ਪਾਜ ਉਘਾੜ ਕੇ 'ਗੁਰੂ ਲਾਧੋ ਰੇ' ਦਾ ਨਾਅਰਾ ਦਿੱਤਾ। ਗੁਰੂ ਸਾਹਿਬ ਮੰਜੀਦਾਰਾਂ ਦੇ ਕਲੇਸ਼ ਨੂੰ ਵੇਖਦਿਆਂ ਹੋਏ ਕੀਰਤਪੁਰ ਚਲੇ ਗਏ ਅਤੇ ਉਥੋਂ ਪੰਜ ਮੀਲ ਦੀ ਦੂਰੀ 'ਤੇ ਮਾਖੋਵਾਲ ਦੇ ਅਸਥਾਨ 'ਤੇ ਥਾਂ ਖ਼ਰੀਦ ਕੇ ਅਨੰਦਪੁਰ ਸ਼ਹਿਰ ਵਸਾ ਦਿੱਤਾ।

ਆਪ ਜੀ ਨੇ ਸਿੱਖੀ ਦੇ ਪ੍ਰਚਾਰ ਹਿਤ ਦੂਰ-ਦੂਰ ਤਕ ਯਾਤਰਾਵਾਂ ਕੀਤੀਆਂ। ਇਹਨਾਂ ਯਾਤਰਾਵਾਂ ਨਾਲ ਸਿੱਖ ਧਰਮ ਨੂੰ ਅਥਾਹ ਬਲ ਮਿਲਿਆ ਅਤੇ ਸਿੱਖ ਧਰਮ ਦੀ ਸਿਫ਼ਤ-ਸਾਲਾਹ ਦੇਸ਼ ਦੇ ਕੋਨੇ-ਕੋਨੇ ਤਕ ਫੈਲ ਗਈ।

ਔਰੰਗਜ਼ੇਬ ਦੀਆਂ ਕੱਟੜਵਾਦੀ ਨੀਤੀਆਂ ਤੋਂ ਦੁਖੀ ਹੋ ਕਸ਼ਮੀਰੀ ਪੰਡਿਤਾਂ ਦਾ ਇੱਕ ਵਫ਼ਦ ਅਨੰਦਪੁਰ ਸਾਹਿਬ ਪਹੁੰਚਿਆ ਅਤੇ ਉਹਨਾਂ ਨੇ ਗੁਰੂ ਸਾਹਿਬ ਅੱਗੇ ਬਚਾਅ ਲਈ ਬੇਨਤੀ ਕੀਤੀ। ਸਿੱਖ ਧਰਮ ਦੇ 'ਜੋ ਸਰਨ ਆਏ ਤਿਸ ਕੰਠ ਲਾਏ' ਦੇ ਵਾਕ ਨੂੰ ਸੱਚ ਕਰਦਿਆਂ ਗੁਰੂ ਸਾਹਿਬ 1675 ਈ. ਨੂੰ ਦਿੱਲੀ ਵਿਖੇ ਆਪਣੇ ਤਿੰਨ ਸਿੱਖ - ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਦੇ ਨਾਲ ਸ਼ਹਾਦਤ ਦਾ ਜਾਮ ਪੀ ਗਏ ਅਤੇ 'ਹਿੰਦ ਦੀ ਚਾਦਰ' ਅਖਵਾਏ।

ਬਾਣੀ ਰਚਨਾ : 116 ਸ਼ਬਦ, 15 ਰਾਗਾਂ ਵਿੱਚ

# ਭਗਤ ਬਾਣੀ

ਮਨੁੱਖ ਦੇ ਪਰਮਾਤਮਾ ਨਾਲ ਰਾਗਾਤਮਕ ਸਬੰਧਾਂ ਨੂੰ ਭਗਤੀ ਆਖਿਆ ਜਾ ਸਕਦਾ ਹੈ। 'ਭਗਤ' ਸ਼ਬਦ ਸੰਸਕ੍ਰਿਤ ਭਾਸ਼ਾ ਦੇ 'ਭਜ' ਧਾਤੂ ਨਾਲ ਸਬੰਧਿਤ ਮੰਨਿਆ ਜਾਂਦਾ ਹੈ। ਭਜ ਦਾ ਅਰਥ ਹੈ ਜਪਣਾ, ਅਰਾਧਨਾ, ਪੂਜਣਾ, ਸੇਵਾ, ਸਿਮਰਨ ਅਤੇ ਵੰਡਣਾ ਆਦਿ। ਜੇ ਸੌਖੇ ਸ਼ਬਦਾਂ ਵਿੱਚ ਦੱਸਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਭਗਤ ਜਨ ਉਹ ਹੈ ਜੋ ਪਰਮਾਤਮਾ ਦੇ ਸਿਮਰਨ ਨਾਲ ਜੁੜ ਕੇ ਸਮੁੱਚੀ ਕਾਇਨਾਤ ਵਿੱਚ ਉਸ ਕਾਦਰ ਦਾ ਰੂਪ ਝਲਕਦਾ ਵੇਖਦਾ ਹੈ, ਉਸਦੀ ਸੇਵਾ ਕਰਦਾ ਹੈ ਅਤੇ ਵੰਡ ਕੇ ਛੱਕਦਾ ਹੈ।

ਇਸ ਤੋਂ ਇਲਾਵਾ 'ਭਗਤ' ਸ਼ਬਦ ਦੇ ਅੱਖਰਾਂ ਵਿੱਚ ਨਿਖੇੜ ਕੇ ਵੀ ਅਰਥ ਕੀਤੇ ਜਾਂਦੇ ਹਨ ਜਿਵੇਂ 'ਭ' ਅਖਰ ਪ੍ਰੇਮ (ਭਾਉ) ਨਾਲ, 'ਗ' ਅੱਖਰ ਗਿਆਨ ਨਾਲ ਅਤੇ 'ਤ' ਅੱਖਰ ਤਿਆਗ ਨਾਲ ਸਬੰਧਿਤ ਪ੍ਰਵਾਨ ਕੀਤਾ ਗਿਆ ਹੈ, ਅਤੇ ਮੰਨਿਆ ਇਹ ਗਿਆ ਹੈ ਕਿ ਜਿਸ ਵੀ ਮਨੁੱਖ ਵਿੱਚ ਇਹ ਤਿੰਨ ਗੁਣ ਵਿਦਮਾਨ ਹੋਣ, ਉਹ ਭਗਤ ਜਨ ਹੈ।

ਭਗਤੀ ਲਹਿਰ ਦੱਖਣੀ ਭਾਰਤ ਵਿੱਚ ਆਰੰਭ ਹੋਈ। ਇਸ ਦਾ ਮਾਣ ਆਡਵਾਰ ਭਗਤਾਂ ਨੂੰ ਜਾਂਦਾ ਹੈ। ਉੱਤਰੀ ਭਾਰਤ ਵਿੱਚ ਇਸ ਦਾ ਆਗਮਨ ਮੱਧ ਯੁੱਗ ਵਿੱਚ ਹੋਇਆ। ਭਗਤ ਜਨਾਂ ਨੇ ਅਸਲ ਵਿੱਚ ਇੱਕ ਰੱਬ ਦੇ ਸੰਦੇਸ਼ ਨੂੰ ਪ੍ਰਚਲਿਤ ਕਰਦੇ ਹੋਏ ਕਰਮ-ਕਾਂਡੀ ਪ੍ਰਬੰਧ ਨੂੰ ਪੂਰੀ ਤਰ੍ਹਾਂ ਨਕਾਰਨ ਦੀ ਕੋਸ਼ਿਸ਼ ਕੀਤੀ।

ਭਗਤ, ਭਟਾਂ ਅਤੇ ਹੋਰ ਬਾਣੀਕਾਰਾਂ ਦੀ ਪਛਾਣ ਲਈ ਜਿਸ ਵੀ ਮਹਾਪੁਰਖ ਦੀ ਬਾਣੀ ਹੈ, ਉਸਦਾ ਨਾਮ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਨਾਲ ਹੀ ਦਰਜ ਕੀਤਾ ਗਿਆ ਹੈ। ਇਹਨਾਂ ਭਗਤਾਂ ਦੇ ਜੀਵਨ ਅਤੇ ਬਾਣੀ ਬਿਉਰਾ ਨੂੰ ਅਸੀਂ ਵਿਸਤਾਰ ਪੂਰਵਕ ਵੇਖਣ ਦਾ ਜਤਨ ਕਰਾਂਗੇ।

## ਭਗਤ ਕਬੀਰ ਜੀ

ਭਗਤ ਕਬੀਰ ਜੀ ਸ਼ਿਰੋਮਣੀ ਭਗਤ ਹੋਏ ਹਨ। ਉੱਤਰੀ ਭਾਰਤ ਨੂੰ ਭਗਤੀ ਦੇ ਰੰਗ ਵਿੱਚ ਰੰਗਣ ਵਾਲੀ ਇਸ ਪਵਿੱਤਰ ਰੂਹ ਦਾ ਜਨਮ 1398 ਈ. ਨੂੰ ਹੋਇਆ ਪ੍ਰਵਾਨ ਕੀਤਾ ਜਾਂਦਾ ਹੈ। ਆਪ ਜੀ ਦੇ ਜਨਮ ਸਬੰਧੀ ਕੋਈ ਸਪਸ਼ਟ ਸੰਕੇਤ ਨਹੀਂ ਮਿਲਦਾ ਪਰ ਆਪ ਦੀ ਪਰਵਰਿਸ਼ ਨੀਰੂ ਨਾਂ ਦੇ ਇੱਕ ਕਿਰਤੀ ਮੁਸਲਮਾਨ ਜੁਲਾਹਾ ਅਤੇ ਉਸਦੀ ਪਤਨੀ ਨੀਮਾ ਰਾਹੀਂ ਹੋਈ।

ਕਬੀਰ ਜੀ ਦੇ ਵਿਆਹ ਦੇ ਬਾਰੇ ਇਨ੍ਹਾਂ ਦੀ ਰਚਨਾ ਦਾ ਅਧਿਐਨ ਕੀਤਾ ਜਾਵੇ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਨੇ ਗ੍ਰਹਿਸਤੀ ਜੀਵਨ ਬਤੀਤ ਕੀਤਾ ਅਤੇ ਇਨ੍ਹਾਂ ਦੇ ਘਰ ਸੰਤਾਨ ਵੀ ਪੈਦਾ ਹੋਈ।

ਭਗਤ ਕਬੀਰ ਜੀ ਦੇ ਜਨਮ ਵੇਲੇ ਸੰਪੂਰਨ ਹਿੰਦੁਸਤਾਨ ਦੀ ਧਾਰਮਿਕ ਤੇ

ਸਮਾਜਿਕ ਅਵਸਥਾ ਦੋ ਧਿਰਾਂ ਵਿੱਚ ਵੰਡੀ ਹੋਈ ਸੀ ਜਿਨ੍ਹਾਂ ਵਿੱਚ ਪਹਿਲੀ ਧਿਰ ਸੋਸ਼ਣਕਾਰੀਆਂ ਦੀ ਸੀ ਅਤੇ ਦੂਜੀ ਧਿਰ ਸੋਸ਼ਿਤਾਂ ਦੀ। ਪਹਿਲੀ ਧਿਰ ਵਿੱਚ ਰਾਜ ਕਰਤਾ ਧਿਰ ਅਤੇ ਪੁਜਾਰੀ ਵਰਗ ਆਉਂਦਾ ਸੀ, ਅਤੇ ਦੂਜੀ ਧਿਰ ਵਿੱਚ ਜਨ ਸਾਧਾਰਨ। ਭਗਤ ਕਬੀਰ ਦੂਜੀ ਧਿਰ ਨਾਲ ਸਬੰਧਿਤ ਸਨ। ਪਰ ਉਨ੍ਹਾਂ ਨੂੰ ਹੁੰਦਾ ਸੋਸ਼ਨ ਮਨਜ਼ੂਰ ਨਹੀਂ ਸੀ। ਨਤੀਜੇ ਵਜੋਂ ਭਗਤ ਕਬੀਰ ਦੀ ਆਵਾਜ਼ ਇੱਕ ਮਨੁੱਖ ਦੀ ਆਵਾਜ਼ ਨਾ ਹੋ ਕੇ ਸਮੂਹ ਦੀ ਆਵਾਜ਼ ਹੋ ਗਈ ਅਤੇ ਇਹ ਆਵਾਜ਼ ਲੋਕ ਲਹਿਰ ਦਾ ਰੂਪ ਧਾਰਨ ਕਰ ਦੰਭੀਆਂ ਅਤੇ ਪਾਖੰਡੀਆਂ ਨੂੰ ਨੰਗਿਆਂ ਕਰ ਲੋਕ ਮਾਨਸਿਕਤਾ ਵਿੱਚ ਇੱਕ ਨਵੀਂ ਰੂਹ ਦਾ ਆਗਾਜ਼ ਕਰਦਿਆਂ 1518 ਈ. ਵਿੱਚ ਇਸ ਸੰਸਾਰ ਤੋਂ ਕੂਚ ਕਰ ਗਈ।

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਪਾਤਸ਼ਾਹ ਖ਼ੁਦ ਇਸ 'ਲੋਕ ਦੀ ਆਵਾਜ਼' ਕੋਲ ਪਹੁੰਚੇ, ਸ਼ਾਬਾਸ਼ ਦਿੱਤੀ ਅਤੇ ਇਸ ਆਵਾਜ਼ ਨੂੰ ਖੋਰਾ ਲੱਗਣ ਤੋਂ ਬਚਾ ਹਮੇਸ਼ਾ-ਹਮੇਸ਼ਾ ਲਈ ਗੁਰੂ ਗ੍ਰੰਥ ਸਾਹਿਬ ਦਾ ਹਿੱਸਾ ਬਣਾ ਦਿੱਤਾ।

| | | |
|---|---|---|
| ਬਾਣੀ | : | ਕੁਲ ਜੋੜ 532, 16 ਰਾਗਾਂ ਵਿੱਚ |
| ਪ੍ਰਮੁੱਖ ਬਾਣੀਆਂ | : | ਬਾਵਨ ਅਖਰੀ, ਸਤ ਵਾਰ, ਥਿਤੀ |

## ਭਗਤ ਰਵੀਦਾਸ ਜੀ

ਆਪਣੇ ਇਤਿਹਾਸ ਤੇ ਵਿਰਾਸਤ ਦੇ ਫ਼ਖ਼ਰ ਨੂੰ ਸੰਭਾਲਣ ਦੀ ਪਿਰਤ ਭਾਰਤੀ ਜਨ-ਜੀਵਨ ਵਿੱਚ ਹਮੇਸ਼ਾ ਅਲੋਪ ਰਹੀ ਹੈ। ਇਹ ਹੀ ਕਾਰਣ ਹੈ ਕਿ ਵਿਰਾਸਤ ਦਾ ਬਹੁਤਾ ਫ਼ਖ਼ਰ ਆਪਣੀ ਖ਼ੁਸ਼ਬੂ ਫੈਲਾਉਣ ਦੀ ਥਾਂ ਸਮੇਂ ਦੇ ਗੇੜ ਵਿੱਚ ਦਫ਼ਨ ਹੋ ਕੇ ਰਹਿ ਗਿਆ। ਭਗਤ ਰਵੀਦਾਸ ਵਰਗਾ ਕ੍ਰਾਂਤੀਕਾਰੀ ਯੁੱਗ-ਪੁਰਸ਼ ਦੀ ਨਾ ਤਾਂ ਜੀਵਨ ਮਿਤੀ ਬਾਰੇ ਕੁਝ ਮਿਲਦਾ ਹੈ ਅਤੇ ਨਾ ਹੀ ਪਰਿਵਾਰਿਕ ਪਿਛੋਕੜ ਦੀ ਜਾਣਕਾਰੀ।

ਗੁਰੂ ਨਾਨਕ ਪਾਤਸ਼ਾਹ ਦੀ ਇਲਾਹੀ ਨਜ਼ਰ ਨੇ ਇਸ ਹੀਰੇ ਨੂੰ ਪਛਾਣਿਆ ਅਤੇ ਸਿੱਖ ਧਰਮ ਦੇ ਵਿੱਚ ਇਹਨਾਂ ਦੀ ਰਚਨਾ ਨੂੰ ਸ਼ਾਮਿਲ ਕਰ ਇਤਿਹਾਸ ਵਿੱਚ ਸਦੀਵੀ ਕਰ ਦਿੱਤਾ।

ਇਹ ਨਿਸ਼ਚਿਤ ਹੈ ਕਿ ਇਨ੍ਹਾਂ ਦਾ ਜਨਮ ਬਨਾਰਸ ਦੇ ਨੇੜੇ-ਤੇੜੇ ਦੇ ਕਿਸੀ ਥਾਂ 'ਤੇ ਹੋਇਆ ਅਤੇ ਆਪ ਦਾ ਸਬੰਧ ਚਮਾਰ ਜਾਤੀ ਨਾਲ ਸੀ। ਇਸ ਦਾ ਪ੍ਰਗਟਾਅ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਇਨ੍ਹਾਂ ਦੀ ਬਾਣੀ ਕਰਦੀ ਹੈ :

**ਨਾਗਰ ਜਨਾਂ ਮੇਰੀ ਜਾਤ ਬਿਖਿਆਤ ਚੰਮਾਰੰ॥**

(ਗੁ.ਗ੍ਰੰ.ਸਾ. ਅੰਗ 1293)

ਉੱਚੀ ਜਾਤਾਂ ਦੇ ਲੋਕਾਂ ਵੱਲੋਂ ਜੋ ਦੁਰਵਿਹਾਰ ਹੇਠਲੇ ਵਰਗ ਨਾਲ ਕੀਤਾ ਜਾਂਦਾ ਸੀ, ਉਸ ਦਾ ਸਪਸ਼ਟ ਉਲੇਖ ਇਨ੍ਹਾਂ ਦੀ ਬਾਣੀ ਤੋਂ ਹੋ ਜਾਂਦਾ ਹੈ। ਬ੍ਰਾਹਮਣ

ਦੀ ਕਰਮ-ਕਾਂਡੀ ਜ਼ਿੰਦਗੀ, ਵਰਣ ਧਰਮ ਦਾ ਦੰਭੀ ਤੇ ਸੋਸ਼ਕਾਰੀ ਚਿਹਰਾ, ਹੁਕਮਰਾਨ ਦਾ ਦੁਰਾਚਾਰੀ ਰੂਪ ਅਤੇ ਜਨ-ਸਾਧਾਰਨ ਦਾ ਲੀਹ ਕੁੱਟੇ ਵਾਂਗ ਜ਼ਿੰਦਗੀ ਜਿਊਣਾ, ਇਨ੍ਹਾਂ ਦੀ ਰਚਨਾ ਵਿੱਚ ਸਪਸ਼ਟ ਨਜ਼ਰ ਆਉਂਦਾ ਹੈ। ਭਗਤ ਰਵੀਦਾਸ ਜੀ ਦੇ ਉਕਤ ਸਮਾਜਿਕ ਦੰਭ ਦੀ ਪਾਜ ਉਖੇੜੇ ਜਾਣ ਤੋਂ ਇਲਾਵਾ ਆਪ ਜੀ ਦੀ ਬਾਣੀ ਵਿੱਚ ਪਰਮਾਤਮਾ ਦੇ ਪਿਆਰ ਦਾ ਪਾਤਰ ਬਣ 'ਬੇਗਮਪੁਰੇ' ਦੀ ਸਥਾਪਨਾ, ਕਰਮ-ਕਾਂਡ ਦੀ ਵਿਰੋਧਤਾ, ਸੰਜਮੀ ਜੀਵਨ ਅਤੇ ਵਿਸ਼ੇ-ਵਿਕਾਰਾਂ ਦਾ ਬਹੁਤ ਹੀ ਖ਼ੂਬਸੂਰਤੀ ਨਾਲ ਵਰਣਨ ਕੀਤਾ ਗਿਆ ਹੈ।

ਬਾਣੀ : ਕੁਲ ਜੋੜ 40 ਸ਼ਬਦ, 16 ਰਾਗਾਂ ਵਿੱਚ

## ਭਗਤ ਧੰਨਾ ਜੀ

ਭਗਤ ਧੰਨਾ ਰਾਜਸਥਾਨ ਦੇ ਕਿਰਸਾਨੀ ਪਰਿਵਾਰ ਨਾਲ ਸਬੰਧਿਤ ਸਨ ਜਿਸਨੂੰ ਜੱਟ ਕਬੀਲੇ ਦੇ ਤੌਰ 'ਤੇ ਭਾਰਤੀ ਸਮਾਜ ਵਿੱਚ ਮਾਨਤਾ ਪ੍ਰਾਪਤ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਪ ਦਾ ਜਨਮ ਟਾਂਕ ਇਲਾਕੇ ਦੇ ਪਿੰਡ ਧੁਆਨ ਵਿੱਚ 1416 ਈ. ਨੂੰ ਹੋਇਆ।

ਧੰਨਾ ਜੀ ਨੇ ਗ੍ਰਹਿਸਤੀ ਜੀਵਨ ਬਤੀਤ ਕੀਤਾ ਅਤੇ ਪਰਿਵਾਰਿਕ ਕਾਰਜ ਖੇਤੀਬਾੜੀ ਹੀ ਬਣਾਇਆ। ਇੱਕ ਜੱਟ ਅਤੇ ਦੂਸਰਾ ਕਿਰਸਾਨੀ ਜੀਵਨ ਹੋਣ ਕਰਕੇ ਬਾਰੀਕ ਚਾਲਾਕੀਆਂ ਤੋਂ ਉਨ੍ਹਾਂ ਦੀ ਜ਼ਿੰਦਗੀ ਕੋਹਾਂ ਦੂਰ ਸੀ। ਸਖ਼ਤ ਹੱਡ-ਭੰਨਵੀਂ ਮਿਹਨਤ ਅਤੇ ਪਰਮਾਤਮਾ ਨਾਲ ਪਿਆਰ ਜ਼ਿੰਦਗੀ ਦੇ ਦੋ ਹੀ ਨਿਸ਼ਾਨੇ ਸਨ। ਨਿਰਮਲ ਸੁਭਾਅ ਧੰਨਾ ਪਰਮਾਤਮਾ ਦੀ ਦਰਗਾਹ ਵਿੱਚ ਕਬੂਲ ਹੋਏ। ਇਸ ਦਾ ਪ੍ਰਸੰਗ ਸਥਾਪਨ ਗੁਰੂ ਅਰਜਨ ਪਾਤਸ਼ਾਹ ਆਪਣੀ ਬਾਣੀ ਵਿੱਚ ਇਸ ਤਰ੍ਹਾਂ ਕਰਦੇ ਹਨ :

**ਧੰਨੈ ਸੇਵਿਆ ਬਾਲ ਬੁਧਿ॥**

(ਗੁ.ਗ੍ਰੰ.ਸਾ. ਅੰਗ 1192)

ਭਗਤ ਧੰਨਾ ਜੀ ਦੀ ਬਾਣੀ ਦਾ ਮੁੱਖ ਵਿਸ਼ਾ ਹੈ ਕਿ ਮਨੁੱਖ ਪਰਮਾਤਮਾ ਨਾਲ ਜੁੜਣ ਦੀ ਸੁਚੱਜੇ ਰੂਪ ਵਿੱਚ ਬਿਰਤੀ ਪੈਦਾ ਨਹੀਂ ਕਰਦਾ। ਇਸੇ ਕਰਕੇ ਉਹ ਤ੍ਰਿਸ਼ਨਾ ਦੀ ਅੱਗ ਵਿੱਚ ਸੜਦਾ ਹੈ ਅਤੇ ਜਨਮ ਮਰਨ ਦੇ ਭਵਜਲ ਜਾਲ ਵਿੱਚ ਉਲਝਿਆ ਰਹਿੰਦਾ ਹੈ। ਆਪ ਦੀ ਬਾਣੀ ਅਨੁਸਾਰ ਵਿਸ਼ਿਆਂ-ਵਿਕਾਰਾਂ ਦੇ ਰਸ ਇਕੱਠੇ ਕਰਕੇ ਮਨ ਨੂੰ ਜੀਵ ਨੇ ਇਸ ਕਦਰ ਭਰ ਲਿਆ ਹੈ ਕਿ ਪੈਦਾ ਕਰਨ ਵਾਲਾ ਵਿਸਰ ਗਿਆ ਹੈ। ਜੇਕਰ ਗੁਰੂ ਮਤ ਵਿੱਚ ਗਿਆਨ ਦਾ ਧਨ ਭਰ ਦੇਵੇ ਤਾਂ ਪ੍ਰਾਪਤੀਆਂ ਦਾ ਮਾਰਗ ਖੁਲ੍ਹ ਜਾਂਦਾ ਹੈ ਅਤੇ ਸਹਿਜ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ।

ਭਗਤ ਜੀ ਨੇ ਆਪਣੀ ਬਾਣੀ ਵਿੱਚ ਆਪ ਹੀ ਸਪਸ਼ਟ ਕਰ ਦਿੱਤਾ ਕਿ ਮੈਨੂੰ ਧਰਤੀ ਦੇ ਆਸਰੇ (ਪ੍ਰਭੂ) ਦੀ ਪ੍ਰਾਪਤੀ ਸੰਤਾਂ, ਮਹਾਪੁਰਖਾਂ ਦੀ ਸੰਗਤ ਦਾ ਸਦਕਾ ਹੀ ਹੋਈ ਹੈ :

**ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥**

(ਗੁ.ਗ੍ਰੰ.ਸਾ. ਅੰਗ 487)

ਬਾਣੀ : ਕੁਲ ਜੋੜ 3, 2 ਰਾਗਾਂ ਵਿੱਚ

## ਭਗਤ ਪੀਪਾ ਜੀ

ਭਗਤ ਬਾਣੀ ਸਿਰਲੇਖ ਹੇਠ ਦਰਜ ਬਾਣੀਆਂ ਵਿੱਚ ਭਗਤ ਪੀਪਾ ਜੀ ਦਾ ਇੱਕ ਸ਼ਬਦ ਰਾਗ ਧਨਾਸਰੀ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਅੰਗ 695 ਉੱਤੇ ਦਰਜ ਹੈ। ਇਨ੍ਹਾਂ ਬਾਰੇ ਮਾਨਤਾ ਹੈ ਕਿ ਇਹ ਰਾਜਸਥਾਨ ਦੇ ਰਾਜਪੂਤ ਰਾਜਾ ਸਨ ਅਤੇ ਇੱਕ ਛੋਟੀ ਜਿਹੀ ਰਿਆਸਤ ਗਗਰੌਨ ਗੜ੍ਹ ਇਹਨਾਂ ਦੇ ਅਧਿਕਾਰ ਵਿੱਚ ਸੀ। ਬਹੁਤ ਛੇਤੀ ਹੀ ਰਾਜਸ਼ਾਹੀ ਦੀ ਵਿਲਾਸਤਾ ਤੋਂ ਇਹਨਾਂ ਦਾ ਮਨ ਭਰ ਗਿਆ ਅਤੇ ਇਹਨਾਂ ਦੀ ਉਦਾਸੀਨਤਾ ਨੇ ਘਰ ਵਾਲਿਆਂ ਦੀ ਚਿੰਤਾ ਵਿੱਚ ਵਾਧਾ ਕੀਤਾ। ਇਹਨਾਂ ਨੂੰ ਸਮਝਾਉਣ ਦੀ ਪਰਿਕਿਰਿਆ ਸ਼ੁਰੂ ਹੋਈ ਪਰ ਅਸਫ਼ਲ ਰਹੀ।

ਇਹਨਾਂ ਦੇ ਚਿਤ ਵਿੱਚ ਇਕੋ ਮਨਸ਼ਾ ਪ੍ਰਬਲ ਹੋ ਗਈ ਕਿ ਰੱਬ ਕੀ ਹੈ ਅਤੇ ਰੱਬੀ ਮੇਲ ਕਿਵੇਂ ਹੁੰਦਾ ਹੈ ? ਇਸ ਪ੍ਰਬਲਤਾ ਨੇ ਇਹਨਾਂ ਦੇ ਦਿਨਾਂ ਦਾ ਚੈਨ ਅਤੇ ਰਾਤਾਂ ਦੀ ਨੀਂਦ ਖੋਹ ਲਈ ਅਤੇ ਆਪ ਨੇ ਸਭ ਕੁਝ ਵਿਸਾਰ ਦਿੱਤਾ। ਮੰਨਿਆ ਜਾਂਦਾ ਹੈ ਕਿ ਇਸ ਅਵਸਥਾ ਵਿੱਚ ਆਪ ਦਾ ਮੇਲ ਸਵਾਮੀ ਰਾਮਾਨੰਦ ਜੀ ਨਾਲ ਹੋਇਆ। ਆਪ ਨੇ ਇਹਨਾਂ ਦੇ ਪ੍ਰਵਚਨ ਸੁਣੇ, ਸ਼ਾਂਤੀ ਮਿਲੀ ਅਤੇ ਹੱਥ ਜੋੜ ਬੇਨਤੀ ਕੀਤੀ ਕਿ ਸ਼ਿਸ਼ ਬਣਾਓ ਜੀ। ਹੁਕਮ ਹੋਇਆ ਕਿ ਐਨੀ ਕਾਹਲ ਹੈ ਤਾਂ ਖੂਹ ਵਿੱਚ ਛਾਲ ਮਾਰ ਦੇ। ਇਹ ਸ਼ਬਦ ਸੁਣਦੇ ਹੀ ਆਪ ਖੂਹ ਵੱਲ ਭੱਜ ਪਏ। ਪਰ ਛਾਲ ਮਾਰਨ ਤੋਂ ਪਹਿਲਾਂ ਹੀ ਭਗਤ ਰਾਮਾਨੰਦ ਜੀ ਦੇ ਚੇਲਿਆਂ ਨੇ ਫੜ ਲਿਆ ਅਤੇ ਰਾਮਾਨੰਦ ਜੀ ਨੇ ਇਹਨਾਂ ਨੂੰ ਛਾਤੀ ਨਾਲ ਲਾ ਲਿਆ।

ਭਗਤ ਪੀਪਾ ਜੀ ਨੇ ਆਪਣੇ ਸਰੀਰ ਨੂੰ ਮੰਦਰ ਦੀ ਸੰਗਿਆ ਦੇ ਕੇ ਬਾਣੀ ਦੀ ਰਚਨਾ ਕੀਤੀ ਹੈ ਜੋ ਇਸ ਤਰ੍ਹਾਂ ਹੈ :

**ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥**
**ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥ ੧॥**
**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥**
**ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥ ੧॥ ਰਹਾਉ॥**
**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥ ੨॥ ੩॥**

(ਗੁ.ਗ੍ਰੰ.ਸਾ. ਅੰਗ 695)

ਸਪਸ਼ਟ ਹੈ ਕਿ ਦੇਵੀ-ਦੇਵਤਿਆਂ ਦੀ ਪੂਜਾ ਦੀ ਥਾਂ ਨਿਰਾਕਾਰ ਬ੍ਰਹਮ ਨੂੰ ਆਪਣੇ ਹਿਰਦੇ ਵਿੱਚੋਂ ਖੋਜਣ ਦਾ ਪ੍ਰਸੰਗ ਆਪ ਦੀ ਬਾਣੀ ਵਿੱਚੋਂ ਮਿਲਦਾ ਹੈ।

## ਭਗਤ ਪਰਮਾਨੰਦ ਜੀ

ਭਗਤ ਪਰਮਾਨੰਦ ਜੀ ਵੀ ਗੁਰੂ ਗ੍ਰੰਥ ਸਾਹਿਬ ਦੇ ਯੋਗਦਾਨੀਆਂ ਵਿੱਚੋਂ ਇੱਕ ਹਨ। ਇਹਨਾਂ ਦਾ ਇੱਕ ਸ਼ਬਦ ਰਾਗ ਸਾਰੰਗ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਅੰਗ 1253 ਉੱਤੇ ਅੰਕਿਤ ਹੈ। ਭਗਤ ਪਰਮਾਨੰਦ ਜੀ ਦੇ ਜਨਮ, ਜਨਮ ਸਥਾਨ ਅਤੇ ਮਾਤਾ-ਪਿਤਾ ਬਾਰੇ ਪ੍ਰਮਾਣਿਕ ਜਾਣਕਾਰੀ ਨਹੀਂ ਮਿਲਦੀ ਪਰ ਇਹ ਪ੍ਰਵਾਨਿਤ ਹੈ ਕਿ ਮੱਧ ਕਾਲ ਦੇ ਇਹ ਉੱਘੇ ਭਗਤ-ਜਨ ਸਨ।

ਭਗਤ ਪਰਮਾਨੰਦ ਜੀ ਦਾ ਜੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ, ਉਸ ਵਿੱਚ ਮਨੁੱਖ ਨੂੰ ਕੇਂਦਰੀ ਬਣਾ ਕੇ ਉਸਦੇ ਅੰਦਰ ਦੇ ਵਿਕਾਰਾਂ ਦਾ ਵਖਿਆਨ ਕਰਦਿਆਂ ਉਸਨੂੰ ਅਸਲੀ ਜੀਵਨ ਦੀ ਪ੍ਰਾਪਤੀ ਲਈ ਸੁਚੇਤ ਕੀਤਾ ਹੈ ਅਤੇ ਉਸਦਾ ਰਸਤਾ ਸਾਧ ਸੰਗਤ ਦੀ ਸੇਵਾ ਤੇ ਉਪਮਾ ਦੱਸਿਆ ਹੈ :

**ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥**
**ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥ ੧॥ ਰਹਾਉ॥**
**ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥**
**ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥ ੧॥**
**ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥**
**ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥ ੨॥**
**ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥**
**ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥**

(ਗੁ.ਗ੍ਰੰ.ਸਾ. ਅੰਗ 1253)

## ਭਗਤ ਭੀਖਨ ਜੀ

ਭਗਤ ਭੀਖਨ ਜੀ ਦੀ ਬਾਣੀ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਗ 659 ਉੱਤੇ ਦਰਜ ਹੈ। ਉਹਨਾਂ ਦੇ ਦੋ ਸ਼ਬਦ ਰਾਗ ਸੋਰਠਿ ਵਿੱਚ ਹਨ। ਬਾਣੀ ਦੇ ਪਹਿਲੇ ਸ਼ਬਦ ਦੀ ਮੁੱਖ ਭਾਵਨਾ ਵੈਰਾਗ ਹੈ ਅਤੇ ਦੂਸਰੇ ਸ਼ਬਦ ਵਿੱਚ ਵੈਰਾਗ (ਅੰਜਨ ਮਾਹਿ ਨਿਰੰਜਨ) ਤੋਂ ਬਾਅਦ ਅਕਾਲ ਪੁਰਖ ਦੀ ਪ੍ਰਾਪਤੀ ਦੀ ਅਵਸਥਾ ਦਾ ਜ਼ਿਕਰ ਹੈ।

ਡਾ. ਤਾਰਨ ਸਿੰਘ ਇਹਨਾਂ ਨੂੰ ਅਕਬਰ ਦੇ ਰਾਜ ਸਮੇਂ ਪੈਦਾ ਹੋਏ ਮੰਨਦੇ ਹਨ ਅਤੇ ਆਪ ਇਸਲਾਮ ਧਰਮ ਦੇ ਸੂਫ਼ੀ ਪ੍ਰਚਾਰਕ ਸਨ ਅਤੇ ਇਨ੍ਹਾਂ ਦਾ ਅੰਤਿਮ ਸਮਾਂ 1574 ਈ. ਸੀ। ਭਾਈ ਕਾਨ੍ਹ ਸਿੰਘ ਨਾਭਾ ਇਨ੍ਹਾਂ ਨੂੰ ਕਾਕੋਰੀ ਦਾ ਵਸਨੀਕ ਅਤੇ ਸੂਫ਼ੀ ਫ਼ਕੀਰ ਵਜੋਂ ਮਾਨਤਾ ਦਿੰਦੇ ਹਨ। ਮੈਕਾਲਿਫ਼ ਵੀ ਇਸੇ ਧਾਰਨਾ ਨੂੰ ਸਵੀਕਾਰ ਕਰਦਾ ਹੈ।

ਭਗਤ ਜੀ ਦਾ ਗੁਰੂ ਗ੍ਰੰਥ ਸਾਹਿਬ ਦੇ ਵਿੱਚ ਦਰਜ ਸ਼ਬਦ ਇਸ ਤਰ੍ਹਾਂ ਹੈ:

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪ੍ਰਾਨੀ॥ ੧॥**
**ਰਾਮ ਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ॥ ੧॥ ਰਹਾਉ॥**
**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥**
**ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥ ੨॥**
**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹ ਅਉਖਧੁ ਜਗਿ ਸਾਰਾ॥**
**ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ ੩॥**

(ਗੁ.ਗ੍ਰੰ.ਸਾ. ਅੰਗ 659)

## ਭਗਤ ਸੂਰਦਾਸ ਜੀ

ਭਗਤ ਸੂਰਦਾਸ ਇੱਕ ਇਹੋ ਜਿਹੇ ਭਗਤ ਹਨ ਜਿੰਨ੍ਹਾਂ ਦੀ ਕੇਵਲ ਇੱਕੋ ਪੰਗਤੀ ਗੁਰੂ ਅਰਜਨ ਪਾਤਸ਼ਾਹ ਦੇ ਸ਼ਬਦ ਨਾਲ ਜੁੜ ਕੇ ਗੁਰੂ ਗ੍ਰੰਥ ਸਾਹਿਬ ਵਿੱਚ ਸੁਸ਼ੋਭਿਤ ਹੈ ਅਤੇ ਇਸਨੂੰ ਸਿਰਲੇਖ "ਸਾਰੰਗ ਮਹਲਾ ੫ ਸੂਰਦਾਸ" ਹੇਠ ਦਿੱਤਾ ਹੋਇਆ ਹੈ।

ਭਗਤ ਸੂਰਦਾਸ ਦਾ ਸਬੰਧ ਅਕਬਰ ਦੇ ਸਮੇਂ ਦੇ ਰਾਜ ਸੰਦੀਲਾ ਨਾਲ ਹੈ ਅਤੇ ਆਪ ਅਕਬਰ ਦੇ ਪ੍ਰਮੁੱਖ ਅਹਿਲਕਾਰ ਸੀ। ਇਨ੍ਹਾਂ ਦਾ ਜਨਮ ਬ੍ਰਾਹਮਣ ਪਰਿਵਾਰ ਵਿੱਚ ਹੋਇਆ ਸੀ।

ਭਗਤ ਸੂਰਦਾਸ ਜੀ ਦੀ ਬਾਣੀ ਇਸ ਤਰ੍ਹਾਂ ਹੈ :

**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥**

(ਗੁ.ਗ੍ਰੰ.ਸਾ. ਅੰਗ 1253)

## ਭਗਤ ਸੈਣ ਜੀ

ਗੁਰੂ ਗ੍ਰੰਥ ਸਾਹਿਬ ਦੇ ਅੰਗ 695 ਉੱਤੇ ਰਾਗ ਧਨਾਸਰੀ ਵਿੱਚ ਭਗਤ ਸੈਣ ਜੀ ਦਾ ਇੱਕ ਸ਼ਬਦ ਅੰਕਿਤ ਹੈ। ਭਗਤ ਸੈਣ ਜੀ ਦਾ ਪ੍ਰਵਾਨਿਤ ਜਨਮ ਸਾਲ 1390 ਈ. ਹੈ ਅਤੇ ਅੰਤਿਮ ਸਮਾਂ 1440 ਈ. ਮੰਨਿਆ ਜਾਂਦਾ ਹੈ। ਆਪ ਬਿਦਰ ਦੇ ਰਾਜਾ ਦੇ ਸ਼ਾਹੀ ਨਾਈ ਸਨ ਅਤੇ ਉਸ ਵੇਲੇ ਦੇ ਪ੍ਰਮੁੱਖ ਸੰਤ ਗਿਆਨੇਸ਼ੂਰ ਜੀ ਦੇ ਪਰਮ ਸੇਵਕ ਸਨ।

ਆਪ ਜੀ ਦੇ ਪਰਉਪਕਾਰੀ ਸੁਭਾਅ ਅਤੇ ਰੱਬ ਦੇ ਪਿਆਰੇ ਵਜੋਂ ਪ੍ਰਾਪਤ ਕੀਤੀ ਹਰਮਨ-ਪਿਆਰਤਾ ਦਾ ਬਹੁਤ ਖ਼ੂਬਸੂਰਤ ਚਿਤਰਨ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਮਿਲਦਾ ਹੈ। ਇਹ ਇਸ ਗੱਲ ਨੂੰ ਰੂਪਮਾਨ ਕਰਦਾ ਹੈ ਕਿ ਰੱਬ ਦੀਆਂ ਮਿਹਰਾਂ ਦੇ ਰਸਤੇ ਵਿੱਚ ਜਾਤ ਜਾਂ ਜਨਮ ਦਾ ਕੋਈ ਅਰਥ

ਨਹੀਂ ਹੈ, ਉਸ ਦਾ ਪਿਆਰਾ ਹੋਣ ਲਈ ਨਿਛਾਵਰਤਾ ਪ੍ਰਮੁੱਖ ਗੁਣ ਹੈ। ਗੁਰੂ ਅਰਜਨ ਪਾਤਸ਼ਾਹ ਦਾ ਮਹਾ ਵਾਕ ਹੈ :

**ਜੈਦੇਵ ਤਿਆਗਿਓ ਅਹੰਮੇਵ॥**
**ਨਾਈ ਉਧਰਿਓ ਸੈਨੁ ਸੇਵ॥**

(ਗੁ.ਗ੍ਰੰ.ਸਾ. ਅੰਗ 1192)

ਸੋ ਸਪਸ਼ਟ ਹੈ ਕਿ ਭਗਤ ਜਨਾਂ ਦੀ ਪੈਜ ਰੱਖਣ ਵਾਲਾ ਖ਼ੁਦ ਅਕਾਲ ਪੁਰਖ ਹੈ ਅਤੇ ਉਹ ਇਸ ਕਾਰਜ ਲਈ ਜੁਗਾਂ-ਜੁਗਾਂ ਤੋਂ ਕਾਰਜਸ਼ੀਲ ਵੀ ਹੈ। ਭਗਤ ਸੈਣ ਜੀ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸ਼ਬਦ ਇਸ ਤਰ੍ਹਾਂ ਹੈ :

**ਧੂਪ ਦੀਪ ਘ੍ਰਿਤ ਸਾਜਿ ਆਰਤੀ॥**
**ਵਾਰਨੇ ਜਾਉ ਕਮਲਾ ਪਾਤੀ॥ ੧॥**
**ਮੰਗਲਾ ਹਰਿ ਮੰਗਲਾ॥**
**ਨਿਤੁ ਮੰਗਲੁ ਰਾਜਾ ਰਾਮ ਰਾਇ ਕੋ॥ ੧॥ ਰਹਾਉ॥**
**ਊਤਮੁ ਦੀਅਰਾ ਨਿਰਮਲ ਬਾਤੀ॥**
**ਤੁਹੀ ਨਿਰੰਜਨੁ ਕਮਲਾ ਪਾਤੀ॥ ੨॥**
**ਰਾਮਾ ਭਗਤਿ ਰਾਮਾਨੰਦ ਜਾਨੈ॥**
**ਪੂਰਨ ਪਰਮਾਨੰਦੁ ਬਖਾਨੈ॥ ੩॥**
**ਮਦਨ ਮੂਰਤਿ ਭੈ ਤਾਰਿ ਗੋਬਿੰਦੇ॥**
**ਸੈਨੁ ਭਣੈ ਭਜੁ ਪਰਮਾਨੰਦੇ॥ ੪॥**

(ਗੁ.ਗ੍ਰੰ.ਸਾ. ਅੰਗ 695)

## ਭਗਤ ਜੈ ਦੇਵ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 'ਭਗਤ ਬਾਣੀ' ਦੇ ਰਚੈਤਾ ਵਿੱਚੋਂ ਭਗਤ ਜੈ ਦੇਵ ਜੀ ਸਭ ਤੋਂ ਵਡੇਰੀ ਉਮਰ ਦੇ ਸਨ। ਪ੍ਰਚਲਿਤ ਮਤ ਅਨੁਸਾਰ ਆਪ ਦਾ ਜਨਮ 1170 ਈ. ਨੂੰ ਬੰਗਾਲ ਦੇ ਬੀਰ ਭੂਮਿ ਜ਼ਿਲੇ ਦੇ ਪਿੰਡ ਕੇਂਦਲੀ ਵਿਖੇ ਹੋਇਆ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, ਜੈਦੇਵ ਕਨੌਜ ਨਿਵਾਸੀ ਭੋਜਦੇਵ ਬ੍ਰਾਹਮਣ ਦਾ ਪੁੱਤਰ, ਜੋ ਰਮਾਦੇਵੀ ਦੇ ਉਦਰ ਤੋਂ ਕੇਦੁਲੀ, ਜ਼ਿਲਾ ਬੀਰ ਭੂਮੀ ਬੰਗਾਲ ਵਿੱਚ 12ਵੀਂ ਸਦੀ ਦੇ ਅਖੀਰ ਵਿੱਚ ਪੈਦਾ ਹੋਏ। ਆਰੰਭ ਵਿੱਚ ਜੈ ਦੇਵ ਵੈਸ਼ਨਵ ਮਤਧਾਰੀ ਕ੍ਰਿਸ਼ਨ ਉਪਾਸ਼ਕ ਸਨ ਪਰ ਤਤਵੇਤਾ ਸਾਧੂਆਂ ਦੀ ਸੰਗਤ ਕਰਕੇ ਇੱਕ ਕਰਤਾਰ ਦੇ ਅੰਨਿਨ ਸੇਵਕ ਹੋ ਗਏ।

ਭਗਤ ਜੈ ਦੇਵ ਜੀ ਦੀ ਬਾਣੀ ਅਨੁਸਾਰ ਪਰਮਾਤਮਾ ਦੀ ਪ੍ਰਾਪਤੀ ਵਿੱਚ ਦੁਨਿਆਵੀ ਅਉਗੁਣ ਜਾਂ ਹਉਮੈ ਰੋੜਾ ਬਣ ਜਾਂਦੇ ਹਨ ਅਤੇ ਇਸ ਤੋਂ ਨਵਿਰਤੀ

ਦਾ ਇੱਕੋ-ਇੱਕ ਰਾਹ ਮਨ ਬਚ ਕਰਮ ਦੀ ਸ਼ੁੱਧਤਾ ਹੈ। ਜੀਵ ਨੂੰ ਗੋਬਿੰਦ ਦੇ ਜਾਪ ਵਿੱਚ ਲੀਨ ਰਹਿਣਾ ਚਾਹੀਦਾ ਹੈ, ਇਹ ਲੀਨਤਾ ਹੀ ਰੱਬ ਦੇ ਦਰਵਾਜ਼ੇ ਦਾ ਰਸਤਾ ਹੈ। ਇਸੇ ਲੀਨਤਾ ਨੇ ਹੀ ਜੈਦੇਵ ਅਤੇ ਗੋਬਿੰਦ ਇੱਕ ਕੀਤੇ ਸਨ, ਜਿਸ ਦਾ ਜ਼ਿਕਰ ਭਗਤ ਕਬੀਰ ਜੀ ਦੀ ਬਾਣੀ ਵਿੱਚ ਵੀ ਹੈ :

**ਜੈਦੇਉ ਨਾਮਾ ਬਿਪੁ ਸੁਦਾਮਾ**
**ਤਿਨ ਕਉ ਕ੍ਰਿਪਾ ਭਈ ਹੈ ਅਪਾਰ॥**

(ਗੁ.ਗ੍ਰੰ.ਸਾ. ਅੰਗ 856)

ਬਾਣੀ : 2 ਸ਼ਬਦ - ਗੂਜਰੀ ਤੇ ਮਾਰੂ ਰਾਗ ਵਿੱਚ

## ਭਗਤ ਤ੍ਰਿਲੋਚਨ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਪਣੀ ਬਾਣੀ ਰਾਹੀਂ ਹਮੇਸ਼ਾ-ਹਮੇਸ਼ਾ ਲਈ ਅਮਰਤਾ ਪ੍ਰਾਪਤ ਕਰਨ ਵਾਲੇ ਭਗਤਾਂ ਵਿੱਚ ਭਗਤ ਤ੍ਰਿਲੋਚਨ ਆਯੂ ਦੇ ਕਾਲ-ਅਨੁਸਾਰ ਤੀਸਰੇ ਥਾਂ ਉਪਰ ਆਉਂਦੇ ਹਨ। ਇਹਨਾਂ ਦੇ ਜਨਮ ਬਾਰੇ ਪ੍ਰਵਾਨਿਤ ਸਮਾਂ 1267 ਈ. ਹੈ। ਇਹਨਾਂ ਦੇ ਮਾਤ-ਪਿਤਾ ਜਾਂ ਸੰਸਾਰਿਕ ਰਿਸ਼ਤੇ-ਨਾਤੇ ਦਾ ਕਿਸੇ ਵੀ ਪ੍ਰਮਾਣਿਕ ਸ੍ਰੋਤ ਤੋਂ ਕੁਝ ਨਹੀਂ ਪਤਾ ਚਲਦਾ। ਪਰ ਇਹ ਮੰਨਿਆ ਜਾਂਦਾ ਹੈ ਕਿ ਮਹਾਰਾਸ਼ਟਰ ਰਾਜ ਦੇ ਜ਼ਿਲਾ ਸ਼ੋਲਾਪੁਰ ਦੇ ਪਿੰਡ ਬਾਰਸੀ ਨਾਲ ਇਹਨਾਂ ਦੇ ਜਨਮ ਦਾ ਸਬੰਧ ਹੈ।

ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਲਿਖਤਾਂ ਵਿੱਚ ਭਗਤ ਨਾਮਦੇਵ ਤੇ ਤ੍ਰਿਲੋਚਨ ਜੀ ਦੇ ਦੋਸਤਾਨਾ ਸਬੰਧਾਂ ਬਾਰੇ ਜ਼ਿਕਰ ਮਿਲਦਾ ਹੈ। ਗੁਰਬਾਣੀ ਵਿੱਚ ਇਥੋਂ ਤਕ ਹਵਾਲਾ ਮਿਲਦਾ ਹੈ ਕਿ ਭਗਤ ਨਾਮਦੇਵ ਦੇ ਸਾਥ ਨਾਲ ਇਹਨਾਂ ਨੂੰ ਆਪਣੇ ਅੰਦਰ ਛੁਪੀ ਹੋਈ ਪਰਮਾਤਮ ਜੋਤਿ ਦਾ ਅਹਿਸਾਸ ਹੋਇਆ :

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮ ਸੰਮਾਲਿ॥**
**ਹਾਥ ਪਾਉ ਕਰਿ ਕਾਮ ਸਭੁ ਚੀਤੁ ਨਿਰੰਜਨ ਨਾਲਿ॥**

(ਗੁ.ਗ੍ਰੰ.ਸਾ. ਅੰਗ 1375)

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਆਪ ਦੀ ਬਾਣੀ ਵਿੱਚ ਜਿੱਥੇ ਝੂਠੇ ਆਡੰਬਰਾਂ ਦੀ ਘੋਰ ਨਿਖੇਧੀ ਕੀਤੀ ਗਈ ਹੈ, ਉੱਥੇ ਭੇਖਾਂ-ਪਾਖੰਡਾਂ ਦਾ ਤਿਆਗ ਕਰਨ ਵੱਲ ਰੁਚਿਤ ਕਰਦਿਆਂ ਪਰਮਾਤਮਾ ਦੇ ਘਰ ਦਾ ਵਾਸੀ ਬਣਨ ਵੱਲ ਉਤਸ਼ਾਹਿਤ ਕੀਤਾ ਗਿਆ ਹੈ।

ਬਾਣੀ : ਕੁਲ ਜੋੜ 4, 3 ਰਾਗਾਂ ਵਿੱਚ

## ਭਗਤ ਨਾਮਦੇਵ ਜੀ

ਭਗਤ ਨਾਮਦੇਵ ਜੀ ਦਾ ਜਨਮ 1270 ਈ. ਨੂੰ ਮਹਾਰਾਸ਼ਟਰਾ ਦੇ ਜ਼ਿਲਾ ਸਤਾਰਾ ਦੇ ਪਿੰਡ ਨਰਸੀ ਬਾਮਨੀ ਵਿੱਚ ਹੋਇਆ। ਭਾਰਤੀ ਵਰਣ ਵੰਡ ਵਿੱਚ ਆਪ ਦੀ ਜਾਤ ਛੀਂਬਾ, ਅਛੂਤ ਪ੍ਰਵਾਨ ਕੀਤੀ ਜਾਂਦੀ ਸੀ। ਆਪ ਦੇ ਪਿਤਾ ਦਾ ਨਾਂ ਦਮ ਸੇਤੀ ਅਤੇ ਮਾਤਾ ਦਾ ਨਾਂ ਗੋਨਾ ਬਾਈ ਸੀ। ਆਪ ਨੇ ਬਚਪਨ ਤੋਂ ਪਰਮਾਤਮਾ ਨਾਲ ਪਿਆਰ ਕਰਨ ਦੀ ਗੁੜਤੀ ਆਪਣੇ ਪਿਤਾ ਤੋਂ ਪ੍ਰਾਪਤ ਕੀਤੀ। ਆਪ ਨੇ ਧਾਰਮਿਕ ਵਿੱਦਿਆ ਲਈ ਵਿਸ਼ੋਭਾ ਖੇਚਰ ਨੂੰ ਗੁਰੂ ਧਾਰਨ ਕੀਤਾ ਅਤੇ ਸਾਰੀ ਜ਼ਿੰਦਗੀ ਨਿਰਗੁਣ ਬ੍ਰਹਮ ਦੇ ਉਪਾਸ਼ਕ ਵਜੋਂ ਬਤੀਤ ਕੀਤੀ। ਪਰਮਾਤਮਾ ਨਾਲ ਇਕਸੁਰਤਾ ਨਾਲ ਆਪ ਖ਼ੁਦ ਹਰੀ ਰੂਪ ਹੋ ਗਏ ਸਨ, ਪਰ ਉਸ ਵੇਲੇ ਦੇ ਜਾਤ-ਪਾਤ ਪ੍ਰਬੰਧ ਵਿੱਚ ਉਲਝੇ ਸਮਾਜ ਵਿੱਚ ਆਪ ਦਾ ਅਨੇਕਾਂ ਵਾਰ ਤ੍ਰਿਸਕਾਰ ਹੋਇਆ। ਉੱਚ ਜਾਤੀ ਦੇ ਲੋਕ ਸ਼ੂਦਰ ਸਮਝ ਆਪ ਦੀ ਬੇਇੱਜ਼ਤੀ ਕਰਨਾ ਆਪਣਾ ਹੱਕ ਪ੍ਰਵਾਨ ਕਰਦੇ ਸਨ। ਮੰਦਰ ਵਿੱਚੋਂ ਧੱਕੇ ਦੇ ਕੇ ਕੱਢਣ ਅਤੇ ਪਰਮਾਤਮਾ ਦੁਆਰਾ ਆਪਣੇ ਭਗਤ ਦੀ ਇੱਜ਼ਤ-ਮਾਣ ਦੀ ਰੱਖਿਆ ਦਾ ਉੱਲੇਖ ਆਪ ਦੀ ਬਾਣੀ ਵਿੱਚ ਉਪਲਬਧ ਹੈ :

**ਹਸਤ ਖੇਲਤ ਤੇਰੇ ਦੇਹੁਰੇ ਆਇਆ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ॥ ੧॥**
**ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ॥ ੧॥ ਰਹਾਉ॥**
**ਲੈ ਕਮਲੀ ਚਲਿਓ ਪਲਟਾਇ॥ ਦੇਹੁਰੇ ਪਾਛੈ ਬੈਠਾ ਜਾਇ॥ ੨॥**
**ਜਿਉ ਜਿਉ ਨਾਮਾ ਹਰਿ ਗੁਣ ਉਚਰੈ॥ ਭਗਤ ਜਨਾ ਕਉ ਦੇਹੁਰਾ ਫਿਰੈ॥ ੩॥**

(ਗੁ.ਗ੍ਰੰ.ਸਾ. ਅੰਗ 1164)

ਭਗਤ ਨਾਮਦੇਵ ਜੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਜਿੱਥੇ ਪਰਮਾਤਮਾ ਨੂੰ ਕਾਇਨਾਤ ਦਾ ਮਾਲਿਕ ਦਰਸਾਉਂਦੀ ਹੈ, ਉੱਥੇ ਉਸਦੇ ਸਿਮਰਨ ਨਾਲ ਜੋ ਬਖ਼ਸ਼ਿਸ਼ਾਂ ਹੁੰਦੀਆਂ ਹਨ, ਉਸ ਦਾ ਜ਼ਿਕਰ ਆਪ ਆਪਣੇ ਖ਼ੁਦ ਨਾਲ ਵਾਪਰੀਆਂ ਘਟਨਾਵਾਂ ਨਾਲ ਸਪਸ਼ਟ ਕਰ ਦਿੰਦੇ ਹਨ। ਇਸ ਦੇ ਨਾਲ ਉਸ ਵੇਲੇ ਦੀ ਸਮਾਜਿਕ ਕਾਣੀ ਵੰਡ, ਹਾਕਮ ਦੀ ਬੇਹੁਰਮਤੀ ਅਤੇ ਪੁਜਾਰੀ ਦੀ ਲੁੱਟ ਦਾ ਸਪਸ਼ਟ ਉਲੇਖ ਵੀ ਮਿਲਦਾ ਹੈ। ਇਤਿਹਾਸਕ ਸ੍ਰੋਤ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਅੰਤਿਮ ਦਿਨਾਂ ਵਿੱਚ ਆਪ ਪੰਜਾਬ ਆ ਗਏ ਅਤੇ ਗੁਰਦਾਸਪੁਰ ਜ਼ਿਲੇ ਦੇ ਪਿੰਡ ਘੁਮਾਣ ਵਿੱਚ ਰੈਣ ਬਸੇਰਾ ਬਣਾਇਆ। ਇੱਥੇ ਹੀ ਆਪ ਨੇ 1350 ਈ. ਵਿੱਚ ਅਕਾਲ ਚਲਾਣਾ ਕੀਤਾ।

ਬਾਣੀ : ਕੁਲ ਜੋੜ 61 ਸ਼ਬਦ, 18 ਰਾਗਾਂ ਵਿੱਚ

## ਭਗਤ ਸਧਨਾ ਜੀ

ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਸਧਨਾ ਜੀ ਦਾ ਇੱਕ ਸ਼ਬਦ ਰਾਗ

ਬਿਲਾਵਲ ਵਿੱਚ ਦਰਜ ਹੈ। ਇਹਨਾਂ ਦੀ ਜਨਮ ਤਿਥ, ਦੇਹਾਂਤ ਅਤੇ ਮਾਤ-ਪਿਤਾ ਬਾਰੇ ਕੋਈ ਪ੍ਰਮਾਣਿਕ ਜਾਣਕਾਰੀ ਨਹੀਂ ਮਿਲਦੀ। ਇਹ ਮੰਨਿਆ ਜਾਂਦਾ ਹੈ ਕਿ ਆਪ ਮੁਸਲਿਮ ਪਰਿਵਾਰ ਨਾਲ ਸਬੰਧਤ ਸਨ ਪਰ ਬਾਅਦ ਵਿੱਚ ਕਿਸੇ ਹਿੰਦੂ ਭਗਤ ਦੇ ਮੇਲ ਨਾਲ ਆਪ ਨੇ ਸ਼ਰੀਅਤ ਨੂੰ ਤਿਲਾਂਜਲੀ ਦਿੱਤੀ। ਮਹਾਨ ਕੋਸ਼ ਵਿੱਚ ਆਪ ਦੇ ਨਾਂ ਹੇਠ ਜੋ ਜਾਣਕਾਰੀ ਮਿਲਦੀ ਹੈ, ਉਸ ਵਿੱਚ ਦੱਸਿਆ ਗਿਆ ਹੈ ਕਿ ਆਪ ਸੇਹਬਾਨ, ਜ਼ਿਲਾ ਸਿੰਧ ਦੇ ਰਹਿਣ ਵਾਲੇ ਸਨ ਅਤੇ ਆਪ ਕਿੱਤੇ ਵਜੋਂ ਕਸਾਈ ਸਨ। ਆਪ ਨੂੰ ਪ੍ਰਭੂ ਦੇ ਪਿਆਰਿਆਂ ਦਾ ਮਿਲਾਪ ਪਰਮਾਤਮਾ ਦੀ ਭਗਤੀ ਵੱਲ ਲੈ ਗਿਆ ਅਤੇ ਆਪ ਰੱਬ ਦੀ ਦਰਗਾਹ ਵਿੱਚ ਕਬੂਲ ਹੋਏ। ਇਸ ਗੱਲ ਦੀ ਪੁਸ਼ਟੀ ਭਾਈ ਗੁਰਦਾਸ ਜੀ ਦੀ 12ਵੀਂ ਵਾਰ ਵਿਚੋਂ ਹੋ ਜਾਂਦੀ ਹੈ :

**ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ।।**

ਭਗਤ ਸਧਨਾਂ ਜੀ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸ਼ਬਦ ਇਸ ਤਰ੍ਹਾਂ ਹੈ :

**ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ।।**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ।। ੧।।**
**ਤਵ ਗੁਨ ਕਹਾ ਜਗਤ ਗੁਰਾ ਜਉ ਕਰਨ ਨ ਨਾਸੈ।।**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ।। ੧।। ਰਹਾਉ।।**
**ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ।।**
**ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ।। ੨।।**
**ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ।।**
**ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ।। ੩।।**
**ਮੈ ਨਾਹੀ ਕਛੁ ਹਉ ਨਾਹੀ ਕਿਛੁ ਆਹਿ ਨ ਮੋਰਾ।।**
**ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ।। ੪।।**

(ਗੁ.ਗ੍ਰੰ.ਸਾ. ਅੰਗ 858)

## ਭਗਤ ਬੇਣੀ ਜੀ

ਭਗਤ ਬੇਣੀ ਜੀ ਦੇ ਜਨਮ ਜਾਂ ਪਰਿਵਾਰ ਬਾਰੇ ਪੁਰਾਤਨ ਸ੍ਰੋਤ-ਸਾਹਿਤ ਬਿਲਕੁਲ ਚੁਪ ਹਨ। ਮੈਕਾਲਿਫ਼ ਬਿਨਾ ਕਿਸੇ ਸ੍ਰੋਤ ਦਾ ਜ਼ਿਕਰ ਕੀਤੇ ਆਪ ਦਾ ਜਨਮ 13ਵੀਂ ਸਦੀ ਦੀ ਅਖੀਰ ਮੰਨਦਾ ਹੈ। ਇਸੇ ਤਰ੍ਹਾਂ ਇੱਕ ਪੰਜਾਬੀ ਪਤ੍ਰਿਕਾ ਇਹਨਾਂ ਨੂੰ ਮੱਧ ਪ੍ਰਦੇਸ਼ ਦੇ ਬ੍ਰਾਹਮਣ ਪਰਿਵਾਰ ਵਿੱਚ ਪੈਦਾ ਹੋਇਆ ਦਰਸਾਉਂਦੀ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਜੋ ਆਪ ਦੀ ਬਾਣੀ ਦਰਜ ਹੈ, ਉਸ ਤੋਂ ਸਪਸ਼ਟ ਹੁੰਦਾ ਹੈ ਕਿ ਆਪ ਦਾ ਸਬੰਧ ਨਿਰਗੁਣਵਾਦੀ ਭਗਤੀ ਦੇ ਨਾਲ ਹੈ ਅਤੇ ਹੋ ਸਕਦਾ

ਹੈ ਕਿ ਭਗਤੀ ਲਹਿਰ ਦੇ ਉੱਤਰ ਭਾਰਤ ਵਿੱਚ ਦਾਖਲ ਹੋਣ ਵਾਲਿਆਂ ਦੇ ਮੋਢੀਆਂ ਵਿੱਚ ਆਪ ਹੋਣ।

ਭਾਈ ਗੁਰਦਾਸ ਜੀ ਆਪਣੀ ਰਚਨਾ ਵਿੱਚ ਭਗਤ ਬੇਣੀ ਜੀ ਦੀ ਤਸਵੀਰ ਇੱਕ ਏਕਾਂਤ-ਵਸ ਰੱਬੀ ਰੰਗ ਵਿੱਚ ਰੰਗੇ ਭਗਤ ਵਜੋਂ ਕਰਦੇ ਹਨ। ਆਪ ਹਮੇਸ਼ਾ ਭਗਤੀ ਵਿੱਚ ਲੀਨ ਰਹਿੰਦੇ।

ਕੁਝ ਵੀ ਹੋਵੇ ਆਪ ਦੀ ਰਚਨਾ ਵਿੱਚ ਗੂੜ ਦਾਰਸ਼ਨਿਕ ਅਤੇ ਸਮਾਜਿਕ ਚਿੱਤਰ ਦਾ ਰੂਪ ਉਘੜਦਾ ਹੈ ਜੋ ਧਾਰਮਿਕ ਕਰਮ-ਕਾਂਡਾਂ ਦੀ ਸਖ਼ਤੀ ਨਾਲ ਵਿਰੋਧ ਹੀ ਨਹੀਂ ਸੀ ਕਰਦਾ ਸਗੋਂ ਬ੍ਰਾਹਮਣੀ ਅਤੇ ਜੋਗੀ ਪਰੰਪਰਾ ਦੁਆਰਾ ਕੀਤੇ ਪ੍ਰਪੰਚਾਂ ਨੂੰ ਵੀ ਨੰਗਿਆਂ ਕਰਨ ਵਿੱਚ ਸਮਰਥ ਸੀ। ਆਪ ਜੀ ਦੀ ਸ਼ਖ਼ਸੀਅਤ ਬਾਰੇ ਭਟ ਕਲਯ ਇਸ ਤਰ੍ਹਾਂ ਲਿਖਦੇ ਹਨ :

**ਭਗਤ ਬੇਣਿ ਗੁਣ ਰਵੈ ਸਹਿਜ ਆਤਮ ਰੰਗ ਮਾਣੈ॥**
**ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ॥**

(ਗੁ.ਗ੍ਰੰ.ਸਾ. ਅੰਗ 1390)

ਬਾਣੀ ਰਚਨਾ : 3 ਸ਼ਬਦ, 3 ਰਾਗਾਂ ਵਿੱਚ

## ਭਗਤ ਰਾਮਾਨੰਦ ਜੀ

ਭਗਤ ਰਾਮਾਨੰਦ ਜੀ ਨੇ ਉਦਾਰਵਾਦੀ ਸੰਪ੍ਰਦਾਇ ਦੀ ਨੀਂਹ ਰੱਖੀ। ਆਪ ਨੇ ਸ਼ੂਦਰਾਂ ਭਾਵ ਤਥਾ ਕਥਿਤ ਅਛੂਤਾਂ ਤੇ ਹੋਰ ਛੋਟੀਆਂ ਜਾਤਾਂ ਦੇ ਭਗਤਾਂ ਨੂੰ ਆਪਣੀ ਸੰਪ੍ਰਦਾਇ ਵਿੱਚ ਸ਼ਾਮਿਲ ਕੀਤਾ ਅਤੇ ਉਹਨਾਂ ਨੂੰ ਹਿਰਦੇ ਨਾਲ ਲਾ ਭਗਤੀ ਮਾਰਗ ਵਿੱਚ ਉਹਨਾਂ ਦੀ ਅਗਵਾਈ ਕੀਤੀ। ਰਾਮਾਨੰਦ ਜੀ ਦਾ ਸਭ ਤੋਂ ਖ਼ੂਬਸੂਰਤ ਪਹਿਲੂ ਸੀ ਕਿ ਆਪ ਨੇ ਸੰਸਕ੍ਰਿਤ ਦਾ ਤਿਆਗ ਕਰ ਲੋਕ ਭਾਸ਼ਾ ਵਿੱਚ ਆਪਣੇ ਵਿਚਾਰ ਪੇਸ਼ ਕੀਤੇ, ਬੇਸ਼ਕ ਸੰਸਕ੍ਰਿਤ ਵਿੱਚ ਵੀ ਇਹਨਾਂ ਦੇ ਕੁਝ ਗ੍ਰੰਥ ਮਿਲਦੇ ਹਨ।

ਆਪ ਨੇ ਅੰਤਿਮ ਸਮਾਂ ਕਾਸ਼ੀ ਵਿੱਚ ਗੰਗਾ ਘਾਟ ਦੇ ਰਮਣੀਕ ਅਸਥਾਨ 'ਤੇ ਬਤੀਤ ਕੀਤਾ ਅਤੇ ਇੱਥੇ ਹੀ 1467 ਈ. ਇਹ ਪਰਲੋਕ ਗਮਨ ਹੋਏ।

ਗੁਰੂ ਗ੍ਰੰਥ ਸਾਹਿਬ ਵਿੱਚ ਆਪ ਜੀ ਦਾ ਇੱਕ ਸ਼ਬਦ ਅੰਗ 1195 ਉੱਤੇ ਰਾਗ ਬਸੰਤ ਵਿੱਚ ਦਰਜ ਹੈ :

**ਕਤ ਜਾਈਐ ਰੇ ਘਰ ਲਾਗੋ ਰੰਗੁ॥**
**ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥ ੧॥ ਰਹਾਉ॥**
**ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥**
**ਪੂਜਨ ਚਾਲੀ ਬ੍ਰਹਮ ਠਾਇ॥ ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ॥**
**ਜਹ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥**
**ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥**

**ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥**
**ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥**
(ਗੁ.ਗ੍ਰੰ.ਸਾ. ਅੰਗ 1195)

## ਸ਼ੇਖ ਫਰੀਦ ਜੀ

ਚਿਸ਼ਤੀ ਸਿਲਸਿਲੇ ਦੇ ਪ੍ਰਮੁੱਖ ਬਾਬਾ ਫ਼ਰੀਦ ਜੀ ਦਾ ਜਨਮ 1173 ਈ. ਨੂੰ ਪਿੰਡ ਖੋਤਵਾਲ ਜ਼ਿਲਾ ਮੁਲਤਾਨ ਵਿੱਚ ਸ਼ੇਖ ਜਮਾਲੂਦੀਨ ਸੁਲੇਮਾਨ ਦੇ ਘਰ ਹੋਇਆ। ਆਪ ਜੀ ਦੀ ਮਾਤਾ ਦਾ ਨਾਮ ਮਰੀਅਮ ਸੀ। ਆਪ ਦਾ ਪਰਿਵਾਰਿਕ ਪਿਛੋਕੜ ਗ਼ਜ਼ਨੀ ਦੇ ਇਲਾਕੇ ਨਾਲ ਜੁੜਦਾ ਹੈ। ਪਰ ਨਿੱਤ ਦੀ ਬਦਅਮਨੀ ਕਾਰਣ ਆਪ ਦੇ ਵਡੇਰੇ ਮੁਲਤਾਨ ਦੇ ਇਸ ਪਿੰਡ ਵਿੱਚ ਆਣ ਵੱਸੇ ਸਨ। ਬਾਬਾ ਫ਼ਰੀਦ ਉਪਰ ਇਸਲਾਮੀ ਰੰਗਤ ਲਿਆਉਣ ਵਿੱਚ ਸਭ ਤੋਂ ਵੱਡਾ ਯੋਗਦਾਨ ਆਪ ਦੀ ਮਾਤਾ ਦਾ ਸੀ। ਇਹ ਲਿਵਲੀਨਤਾ ਐਨੀ ਪ੍ਰਬਲ ਹੋਈ ਕਿ ਸੋਲ੍ਹਾਂ ਸਾਲ ਦੀ ਉਮਰ ਤਕ ਆਪ ਨੇ ਹੱਜ ਦੀ ਰਸਮ ਸੰਪੂਰਨ ਕਰ ਹਾਜੀ ਦੀ ਪਦਵੀ ਵੀ ਹਾਸਲ ਕਰ ਲਈ ਅਤੇ ਸਮੁੱਚਾ ਕੁਰਆਨ ਜ਼ੁਬਾਨੀ ਯਾਦ ਕਰ ਆਪ ਹਾਫ਼ਿਜ਼ ਵੀ ਬਣ ਗਏ।

ਇਤਿਹਾਸ ਦੇ ਅਧਿਐਨ ਤੋਂ ਸਪਸ਼ਟ ਹੁੰਦਾ ਹੈ ਕਿ ਆਪ ਜੀ ਦੀਆਂ ਤਿੰਨ ਸ਼ਾਦੀਆਂ ਹੋਈਆਂ ਅਤੇ ਆਪ ਦੇ ਘਰ ਨੌਂ ਬੱਚੇ ਪੈਦਾ ਹੋਏ। ਆਪ ਦੀ ਵੱਡੀ ਪਤਨੀ ਹਿੰਦੋਸਤਾਨ ਦੇ ਬਾਦਸ਼ਾਹ ਬਨਬਨ ਦੀ ਬੇਟੀ ਸੀ, ਜਿਸਨੇ ਹਰ ਤਰ੍ਹਾਂ ਦੇ ਸੁਖ-ਆਰਾਮ ਦਾ ਤਿਆਗ ਕਰ ਸਾਰੀ ਉਮਰ ਫ਼ਕੀਰ ਵੇਸ ਵਿੱਚ ਬਤੀਤ ਕਰ ਦਿੱਤੀ।

ਚਿਸ਼ਤੀ ਸਿਲਸਿਲੇ ਦੇ ਪ੍ਰਸਿੱਧ ਸੂਫ਼ੀ ਫ਼ਕੀਰ ਖਵਾਜਾ ਕੁਤਬਦੀਨ ਕਾਕੀ ਆਪ ਜੀ ਦੇ ਮੁਰਸ਼ਿਦ ਸਨ। ਇਹਨਾਂ ਦੀ ਮੌਤ ਦੇ ਬਾਅਦ ਬਾਬਾ ਫ਼ਰੀਦ ਜੀ ਨੂੰ ਮੁਖੀ ਥਾਪ ਦਿੱਤਾ ਗਿਆ। ਆਪ ਨੇ ਆਪਣਾ ਟਿਕਾਣਾ ਪਾਕਪਟਨ ਬਣਾ ਲਿਆ। ਇੱਥੇ ਹੀ 1265 ਈ. ਵਿੱਚ ਆਪ ਦਾ ਦੇਹਾਂਤ ਹੋ ਗਿਆ ਅਤੇ ਆਪ ਦੇ ਸ਼ਿਸ਼ ਹਜ਼ਰਤ ਨਿਜ਼ਾਮੁਦੀਨ ਔਲੀਆ ਜੋ ਬਾਅਦ ਵਿੱਚ ਇਹਨਾਂ ਦੇ ਗੱਦੀ-ਨਸ਼ੀਨ ਹੋਏ, ਨੇ ਆਪ ਜੀ ਦੀ ਕਬਰ 'ਤੇ ਇੱਕ ਆਲੀਸ਼ਾਨ ਮਕਬਰਾ ਤਾਸੀਰ ਕਰਵਾਇਆ।

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਪਾਤਸ਼ਾਹ ਜਦੋਂ ਆਪਣੀਆਂ ਉਦਾਸੀਆਂ ਦਰਮਿਆਨ ਪੱਛਮ ਵੱਲ ਗਏ ਤਾਂ ਆਪ ਜੀ ਨੇ ਉਸ ਵੇਲੇ ਦੇ ਸ਼ੇਖ਼ ਫ਼ਰੀਦ ਜੀ ਦੇ ਗੱਦੀ-ਨਸ਼ੀਨ ਸ਼ੇਖ਼ ਬ੍ਰਹਮ, ਜੋ ਇਹਨਾਂ ਤੋਂ ਬਾਅਦ 11ਵੀਂ ਥਾਂ 'ਤੇ ਸਨ, ਨੂੰ ਮਿਲੇ। ਗੁਰੂ ਨਾਨਕ ਸਾਹਿਬ ਅਤੇ ਸ਼ੇਖ਼ ਬ੍ਰਹਮ ਦਰਮਿਆਨ ਕਈ ਦਿਨ ਤਕ ਸੰਵਾਦ ਚਲਿਆ। ਸ਼ੇਖ਼ ਬ੍ਰਹਮ ਗੁਰੂ ਸਾਹਿਬ ਤੋਂ ਬੇਹਦ ਪ੍ਰਭਾਵਿਤ ਹੋਏ ਅਤੇ ਆਪਣੇ ਵਡੇਰੇ ਮੁਰਸ਼ਦ ਦੀ ਬਾਣੀ ਗੁਰੂ ਸਾਹਿਬ ਦੇ ਹਵਾਲੇ ਕਰ ਦਿੱਤੀ, ਜੋ ਪੰਚਮ ਪਾਤਸ਼ਾਹ ਨੇ 'ਆਦਿ ਗ੍ਰੰਥ' ਦੀ ਸੰਪਾਦਨਾ ਵੇਲੇ ਇਸ ਪਵਿੱਤਰ ਗ੍ਰੰਥ ਦਾ ਹਿੱਸਾ ਬਣਾਈ।

| | | |
|---|---|---|
| ਬਾਣੀ ਰਚਨਾ | : | 4 ਸ਼ਬਦ, 2 ਰਾਗਾਂ ਵਿੱਚ ਅਤੇ 112 ਸਲੋਕ |
| ਕੁਲ ਜੋੜ | : | 116 |

# ਭਟ ਬਾਣੀ

ਸੰਸਕ੍ਰਿਤ ਦੇ ਸ਼ਬਦ 'ਭ੍ਰਿਤ' ਦਾ ਪੰਜਾਬੀ ਰੂਪਾਂਤਰਣ 'ਭਟ' ਹੈ। ਇਹ 'ਭ੍ਰਿ' ਧਾਤੂ ਤੋਂ ਬਣਿਆ ਮੰਨਿਆ ਜਾਂਦਾ ਹੈ। ਇਹ ਸ਼ਬਦ ਆਮ ਕਰਕੇ ਉਨ੍ਹਾਂ ਲੋਕਾਂ ਲਈ ਵਰਤਿਆ ਜਾਂਦਾ ਸੀ ਜਿਹੜੇ ਪੈਸੇ ਲੈ ਕੇ ਆਪਣੇ ਮਾਲਕ ਦੀ ਤਰਫ਼ੋਂ ਲੜਦੇ ਸਨ ਅਤੇ ਮਾਲਕ ਪ੍ਰਤੀ ਵਫ਼ਾਦਾਰੀ ਦਾ ਪ੍ਰਗਟਾਵਾ ਕਰਦੇ ਹੋਏ ਜ਼ਿੰਦਗੀ ਅਤੇ ਮੌਤ ਨੂੰ ਇਕੋ ਜਿਹਾ ਪ੍ਰਵਾਨ ਕਰਦੇ ਸਨ। ਇਨ੍ਹਾਂ ਤੋਂ ਇਲਾਵਾ ਇਸ ਸ਼ਬਦ ਦੀ ਵਰਤੋਂ ਉਨ੍ਹਾਂ ਲੋਕਾਂ ਲਈ ਵੀ ਕੀਤੀ ਜਾਂਦੀ ਸੀ ਜੋ ਮਹਾਂਬਲੀ ਜੋਧਿਆਂ ਅਤੇ ਸੂਰਮਿਆਂ ਦੇ ਗੁਣ ਗਾਇਨ ਕਰਦੇ ਸਨ। 'ਮਹਾਨ ਕੋਸ਼' ਨੇ ਵੀ 'ਭਟ' ਸ਼ਬਦ ਨੂੰ ਇਸੇ ਪ੍ਰਥਾਇ ਮੰਨਦੇ ਹੋਏ ਇਸ ਦੇ ਅਰਥ ਉਨ੍ਹਾਂ ਲੋਕਾਂ ਤੋਂ ਕੀਤੇ ਹਨ ਜਿਹੜੇ ਮਹਾਪੁਰਖਾਂ ਦਾ ਜਸ ਗਾਇਨ ਕਰਦੇ ਸਨ ਜਾਂ ਬੰਸਾਵਲੀਨਾਮਾ ਉਚਾਰ ਕੇ ਕਿਸੇ ਮਨੁੱਖ ਜਾਂ ਪਰਿਵਾਰ ਨੂੰ ਚਾਰ ਚੰਨ ਲਾਉਂਦੇ ਸਨ। ਇਸ ਦੇ ਨਾਲ ਹੀ ਭਟ ਦੇ ਅਰਥ ਜੋਧੇ ਅਤੇ ਬੀਰ ਸਿਪਾਹੀ ਦੇ ਰੂਪ ਵਿੱਚ ਵੀ ਕੀਤੇ ਮਿਲਦੇ ਹਨ।

ਅਸਲ ਵਿੱਚ ਇਸ ਜਾਤੀ ਦਾ ਸਦੀਆਂ ਪੁਰਾਣਾ ਇਤਿਹਾਸ ਮੌਜੂਦ ਹੈ ਜਿਹੜਾ ਭਟਾਕਸੁਰੀ ਲਿਪੀ ਵਿੱਚ ਹੈ। ਨੌਵੀਂ ਸਦੀ ਈਸਾ ਤੋਂ ਇਨ੍ਹਾਂ ਦੀ ਚੜ੍ਹਤ ਦੇ ਦਿਨ ਸ਼ੁਰੂ ਹੁੰਦੇ ਹਨ। ਰਾਜਸਥਾਨ ਦੇ ਇਲਾਕੇ ਵਿੱਚ ਇਨ੍ਹਾਂ ਦੀਆਂ ਅਦਭੁੱਤ ਕਥਾਵਾਂ ਪ੍ਰਚਲਤ ਹਨ ਜੋ ਇਨ੍ਹਾਂ ਦੀ ਬੀਰਤਾ ਦੇ ਗੁਣ-ਗਾਨ ਕਰਦੀਆਂ ਹਨ ਅਤੇ ਇਨ੍ਹਾਂ ਨੂੰ ਸਮਾਜ ਉਸਰੱਈਏ ਦੇ ਰੂਪ ਵਿੱਚ ਸਾਹਮਣੇ ਵੀ ਲਿਆਉਂਦੀਆਂ ਹਨ। ਪ੍ਰਿਥਵੀ ਚੰਦ ਰਾਜੇ ਨੂੰ ਕਿਵੇਂ ਮੁਹੰਮਦ ਗ਼ੋਰੀ ਦੀ ਕੈਦ ਵਿਚੋਂ ਬਾਹਰ ਕਢਵਾਇਆ ਅਤੇ ਫਿਰ ਉਸ ਦੇ ਹੱਥੋਂ ਮੁਹੰਮਦ ਗ਼ੋਰੀ ਦੀ ਹੱਤਿਆ ਕਰਾ ਕੇ ਆਪਣੇ ਆਪ ਨੂੰ ਕੁਰਬਾਨ ਕਰਨ ਵਾਲਾ ਚਾਂਦ ਵੀ ਭਟ ਕਬੀਲੇ ਨਾਲ ਹੀ ਸਬੰਧਤ ਸੀ। ਚਾਂਦ ਭਟ ਦਾ ਇਹ ਕਿੱਸਾ ਰਾਜਸਥਾਨ ਦੇ ਬੱਚੇ-ਬੱਚੇ ਦੀ ਜ਼ੁਬਾਨ 'ਤੇ ਅੰਕਿਤ ਹੈ। ਸਪਸ਼ਟ ਹੈ ਕਿ ਭਟਾਂ ਦੇ ਦੋ ਹੀ ਮੁੱਖ ਕੰਮ ਸਨ - ਕੀਰਤੀ ਅਤੇ ਬੀਰਤਾ ਦਾ ਪ੍ਰਗਟਾਵਾ।

ਜਦੋਂ ਪੰਜਾਬ ਦੀ ਧਰਤੀ 'ਤੇ ਗੁਰੂ ਨਾਨਕ ਪਾਤਸ਼ਾਹ ਨੇ '੧' ਦਾ ਨਾਦ ਗੁੰਜਾ ਕੇ ਸ਼ੋਸ਼ਿਤ ਤੋਂ ਸੁਤੰਤਰਤਾ ਦਾ ਪ੍ਰਸੰਗ ਸਿਰਜਦਿਆਂ, ਮਨੁੱਖ ਨੂੰ ਮਨੁੱਖ ਹੋਣ ਦਾ ਅਹਿਸਾਸ ਕਰਵਾਇਆ, ਉਸਨੂੰ ਭੂਤ ਅਤੇ ਭਵਿੱਖ ਦੇ ਚੱਕਰ ਤੋਂ ਕੱਢ ਕੇ ਉਸ ਦਾ ਵਰਤਮਾਨ ਪ੍ਰਸੰਗ ਸਿਰਜਿਆ, ਤਾਂ ਇਸ ਮਤ ਦੀ ਸਾਰੀ ਲੋਕਾਈ ਨੂੰ ਗੁਰੂ ਨਾਨਕ ਸਾਹਿਬ ਵਿੱਚ ਆਪਣੀ ਬੰਦ-ਖ਼ਲਾਸੀ ਦੀ ਪੈਗ਼ੰਬਰੀ ਰੂਹ ਦੇ ਝਲਕਾਰੇ ਨਜ਼ਰ ਆਉਣ ਲੱਗੇ। ਹੁਣ ਗੁਰੂ ਨਾਨਕ ਉਨ੍ਹਾਂ ਦਾ ਸੱਚਾ ਪਾਤਸ਼ਾਹ ਸੀ। ਗੁਰੂ ਨਾਨਕ ਪਾਤਸ਼ਾਹ ਦੇ ਫੈਲੇ ਇਸ ਪ੍ਰਤਾਪ ਦੀ ਮਹਿਮਾ ਜਦੋਂ ਭੱਟਾਂ ਦੇ ਕੰਨੀ ਪਈ ਤਾਂ ਇਹ ਵੀ ਗੁਰੂ ਦਰਬਾਰ ਵਿੱਚ ਪੁੱਜੇ। ਗੁਰੂ ਸਾਹਿਬਾਨ ਵਰਗੀ ਰੱਬੀ ਰੂਹਾਂ ਦੇ ਦਰਸ਼ਨ ਕਰਕੇ ਇਨ੍ਹਾਂ ਦੀ ਅੱਖਾਂ ਮੁੰਦ ਗਈਆਂ, ਇਹ ਧੰਨ-ਧੰਨ ਕਰ ਉੱਠੇ ਅਤੇ ਫਿਰ ਕੀਰਤ ਤੇ ਬੀਰਤਾ ਦੇ ਪ੍ਰਗਟਾਵੇ ਦੀਆਂ ਅਨੇਕ ਉਦਾਹਰਣਾਂ ਹਨ। ਭਟਾਂ ਨੇ ਗੁਰੂ ਸਾਹਿਬਾਨ ਦੀ ਉਸਤਤ ਵਿੱਚ ਸ਼ਬਦ ਰਚਨਾ ਵੀ ਕੀਤੀ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਮੌਜੂਦ ਹੈ ਅਤੇ ਨਾਲ ਹੀ ਜੰਗਾਂ-ਜੱਧਾਂ ਵਿੱਚ ਸ਼ਹਾਦਤਾਂ ਵੀ ਦਿੱਤੀਆਂ।

## ਭਟ ਕਲਸਹਾਰ ਜੀ

ਬਾਣੀ : ਕੁਲ ਜੋੜ 54

ਭਟ ਕਲਸਹਾਰ ਜੀ ਨੇ ਪੰਜਾਂ ਗੁਰੂ ਸਾਹਿਬਾਨ ਜੀ ਦੀ ਉਸਤਤ ਵਿੱਚ ਸਵਈਏ ਉਚਰੇ ਹਨ। ਆਪ ਦੇ ਪਿਤਾ ਜੀ ਦਾ ਨਾਂ ਭਟ ਚੌਖਾ ਜੀ ਸੀ ਜੋ ਕਿ ਭਟ ਭਿਖਾ ਜੀ ਦੇ ਛੋਟੇ ਭਰਾ ਸਨ। ਭਟ ਗਯੰਦ ਜੀ ਆਪ ਜੀ ਦੇ ਭਰਾ ਸਨ।

ਕਈ ਸਵਈਆਂ ਵਿੱਚ ਇਨ੍ਹਾਂ ਨੇ ਆਪਣਾ ਨਾਂ ਕਲਸਹਾਰ ਦੀ ਥਾਂ, ਉਪ-ਨਾਮ ਟਲ ਜਾਂ ਕਲ੍ਹ ਵੀ ਵਰਤਿਆ ਹੈ।

## ਭਟ ਜਾਲਪ ਜੀ

ਬਾਣੀ : ਕੁਲ ਜੋੜ 5

ਭਟ ਜਾਲਪ ਜੀ ਨੂੰ 'ਜਲ' ਨਾਮ ਨਾਲ ਵੀ ਸੰਬੋਧਿਤ ਕੀਤਾ ਗਿਆ ਹੈ। ਆਪ ਜੀ ਦੇ ਪਿਤਾ ਭਟ ਭਿਖਾ ਜੀ ਸਨ। ਆਪ ਜੀ ਦੇ ਭਰਾ ਭਟ ਮਥੁਰਾ ਜੀ ਤੇ ਭਟ ਕੀਰਤ ਜੀ ਸਨ, ਜਿੰਨ੍ਹਾਂ ਦੇ ਸਵਈਏ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਆਪ ਜੀ ਦੀ ਲਿਖਤ ਅਨੁਸਾਰ ਆਪ ਜੀ ਦੇ ਹਿਰਦੇ ਵਿੱਚ ਜੋ ਸਤਿਕਾਰ ਗੁਰੂ ਘਰ ਨਾਲ ਅਤੇ ਵਿਸ਼ੇਸ਼ ਕਰਕੇ ਗੁਰੂ ਅਮਰ ਦਾਸ ਜੀ ਨਾਲ ਸੀ, ਉਸ ਦੀ ਸੀਮਾ ਉਲੀਕਣਾ ਮੁਸ਼ਕਿਲ ਕੰਮ ਹੈ।

## ਭਟ ਕੀਰਤ ਜੀ

ਬਾਣੀ : ਕੁਲ ਜੋੜ 8

ਭਟ ਕੀਰਤ ਜੀ ਭਟਾਂ ਦੇ ਟੋਲੇ ਦੇ ਮੁਖੀ ਭਿਖਾ ਜੀ ਦੇ ਛੋਟੇ ਸਪੁੱਤਰ ਹਨ। ਆਪ ਜੀ ਦੀ ਬਾਣੀ ਜਿੱਥੇ ਬਹੁਤ ਹੀ ਦਿਲ ਖਿਚਵੀਂ ਹੈ, ਉਥੇ ਉਸਦਾ ਰੂਪ ਸ਼ਰਧਾਮਈ ਹੈ। ਜਿੱਥੇ ਆਪ ਜੀ ਨੇ ਬਾਣੀ ਰਾਹੀਂ ਗੁਰੂ ਉਸਤਤ ਕੀਤੀ, ਉਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਫ਼ੌਜ 'ਚ ਸ਼ਾਮਿਲ ਹੋ ਕੇ ਮੁਗ਼ਲਾਂ ਵਿਰੁੱਧ ਹੋਏ ਯੁੱਧਾਂ ਵਿੱਚ ਸ਼ਾਹੀ ਜਲਾਲ ਦਾ ਪ੍ਰਗਟਾਵਾ ਕਰਦਿਆਂ ਸ਼ਹਾਦਤ ਦਾ ਜਾਮ ਵੀ ਪੀਤਾ।

## ਭਟ ਭਿਖਾ ਜੀ

ਬਾਣੀ : ਕੁਲ ਜੋੜ 2

ਭਟ ਭਿਖਾ ਜੀ, ਭਟ ਰਈਆ ਜੀ ਦੇ ਸਪੁੱਤਰ ਸਨ ਅਤੇ ਆਪ ਜੀ ਦਾ ਜਨਮ ਸੁਲਤਾਨ ਪੁਰ ਵਿੱਚ ਹੋਇਆ ਸੀ। ਆਪ ਜੀ ਦੇ ਸਪੁੱਤਰ - ਭਟ ਕੀਰਤ ਜੀ,

ਮਥੁਰਾ ਜੀ ਤੇ ਜਾਲਪ ਜੀ ਨੇ ਵੀ ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਬਹੁਤ ਹੀ ਸੋਹਣੇ ਸ਼ਬਦਾਂ ਵਿੱਚ ਉਸਤਤ ਕੀਤੀ ਹੈ।

## ਭਟ ਸਲ੍ਯ ਜੀ

ਬਾਣੀ : ਕੁਲ ਜੋੜ 3

ਭਟ ਸਲ੍ਯ ਜੀ, ਭਟ ਭਿਖਾ ਜੀ ਦੇ ਛੋਟੇ ਭਰਾ ਸੇਖੇ ਦੇ ਸਪੁੱਤਰ ਤੇ ਭਟ ਕਲ੍ਯ ਜੀ ਦੇ ਭਰਾ ਸਨ।

## ਭਟ ਭਲ੍ਯ ਜੀ

ਬਾਣੀ : ਕੁਲ ਜੋੜ 1

ਭਟ ਭਲ੍ਯ ਜੀ, ਭਟ ਸਲ੍ਯ ਜੀ ਦੇ ਭਰਾ ਤੇ ਭਿਖਾ ਜੀ ਦੇ ਭਤੀਜੇ ਹਨ।

## ਭਟ ਨਲ੍ਯ ਜੀ

ਬਾਣੀ : ਕੁਲ ਜੋੜ 16

ਭਟ ਨਲ੍ਯ ਜੀ ਨੂੰ 'ਦਾਸ' ਦੇ ਉਪ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਗੋਇੰਦਵਾਲ ਦੀ ਪਵਿਤਰ ਧਰਤੀ ਨੂੰ ਇਹ ਬੈਕੁੰਠ ਦਾ ਦਰਜਾ ਦਿੰਦੇ ਹਨ।

## ਭਟ ਗਯੰਦ ਜੀ

ਬਾਣੀ : ਕੁਲ ਜੋੜ 13

ਭਟ ਗਯੰਦ ਜੀ, ਭਟ ਕਲਸਹਾਰ ਜੀ ਦੇ ਛੋਟੇ ਭਰਾ ਸਨ ਅਤੇ ਭਟਾਂ ਦੇ ਮੁਖੀਏ ਭਟ ਭਿਖਾ ਜੀ ਦੇ ਇਕ ਭਰਾ ਚੌਖੇ ਦੇ ਸਪੁੱਤਰ ਸਨ। ਗੁਰੂ ਸਾਹਿਬਾਨ ਦੀ ਉਸਤਤ ਵਿੱਚ ਰਚੇ ਭਟ ਗਯੰਦ ਜੀ ਦੇ ਸਵਈਏ ਵਿਚੋਂ ਸਿੱਖ ਦੀ ਆਪਣੇ ਗੁਰੂ ਪ੍ਰਤੀ ਸੱਚੀ ਆਸਥਾ ਰੂਪਮਾਨ ਹੁੰਦੀ ਹੈ'

## ਭਟ ਮਥੁਰਾ ਜੀ

ਬਾਣੀ : ਕੁਲ ਜੋੜ 14

ਭਟ ਮਥੁਰਾ ਜੀ, ਆਪਣੇ ਭਰਾ ਭਟ ਕੀਰਤ ਜੀ ਤੇ ਭਟ ਜਾਲਪ ਜੀ ਅਤੇ ਆਪਣੇ ਪਿਤਾ ਭਟ ਭਿਖਾ ਜੀ ਵਾਂਗ ਗੁਰੂ ਸਾਹਿਬ ਨੂੰ ਪਰਮਾਤਮ ਸਰੂਪ ਪ੍ਰਵਾਨ

ਕਰਦੇ ਹਨ।

## ਭਟ ਬਲ੍ਯ ਜੀ

ਬਾਣੀ : ਕੁਲ ਜੋੜ 5

ਭਟ ਬਲ੍ਯ ਜੀ, ਭਟ ਭਿਖਾ ਜੀ ਦੇ ਭਰਾ ਸੇਖੇ ਦੇ ਸਪੁੱਤਰ ਸਨ।

## ਭਟ ਹਰਿਬੰਸ ਜੀ

ਬਾਣੀ : ਕੁਲ ਜੋੜ 2

ਭਟ ਹਰਿਬੰਸ ਜੀ ਨੇ ਵਿਲੱਖਣ ਸ਼ੈਲੀ ਵਿੱਚ ਗੁਰੂ-ਜੋਤਿ ਦੀ ਮਹਿਮਾ ਤੇ ਮਹੱਤਤਾ ਵਰਣਨ ਕਰਕੇ ਉਸ ਅਖੰਡ ਜੋਤ ਪ੍ਰਤੀ ਆਪਣੀ ਆਸਥਾ ਪ੍ਰਗਟ ਕੀਤੀ ਹੈ।

# ਗੁਰਸਿੱਖ ਬਾਣੀਕਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੀ ਜੋ ਪ੍ਰਵਾਨਿਤ ਤਰਤੀਬ ਹੈ, ਉਸ ਵਿੱਚ 4 ਮਹਾਪੁਰਖਾਂ - ਭਾਈ ਮਰਦਾਨਾ, ਭਾਈ ਸੁੰਦਰ, ਭਾਈ ਸਤਾ ਅਤੇ ਭਾਈ ਬਲਵੰਡ ਦੀ ਬਾਣੀ ਹੈ। ਇਨ੍ਹਾਂ ਨੂੰ ਗੁਰੂ ਘਰ ਦੇ ਨਿਕਟਵਰਤੀ ਸ਼ਰਧਾਲੂ ਜਾਂ ਗੁਰਸਿੱਖ ਦੇ ਤੌਰ 'ਤੇ ਜਾਣਿਆ ਜਾਂਦਾ ਹੈ। ਇਹਨਾਂ ਦਾ ਜੀਵਨ ਅਤੇ ਰਚਨਾ ਦਾ ਸੰਖੇਪ ਅਧਿਐਨ ਇਸ ਤਰ੍ਹਾਂ ਹੈ :

## ਭਾਈ ਮਰਦਾਨਾ

ਭਾਈ ਮਰਦਾਨਾ ਸਿੱਖ ਧਰਮ ਦਾ ਪਹਿਲਾ ਪਾਂਧੀ, ਨਾਨਕ ਪਾਤਸ਼ਾਹ ਦੇ ਸੱਚ ਨੂੰ ਪਛਾਨਣ ਵਾਲਾ ਅਤੇ ਪੂਰੀ ਜ਼ਿੰਦਗੀ ਨਾਲ ਨਿੱਭਣ ਵਾਲਾ ਗੁਰੂ ਦਾ ਪੂਰਾ-ਸੂਰਾ ਗੁਰਸਿੱਖ 1459 ਈ. ਨੂੰ ਗੁਰੂ ਦੀ ਹੀ ਨਗਰੀ ਤਲਵੰਡੀ ਵਿਖੇ ਭਾਈ ਬਾਦਰੇ ਦੇ ਘਰ ਮਾਈ ਲੱਖੋ ਦੀ ਕੁਖੋਂ ਪੈਦਾ ਹੋਇਆ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਜੋ ਅਕਾਲ ਪੁਰਖੀ ਰੂਹਾਂ ਦਾ ਜ਼ਿਕਰ ਕੀਤਾ ਹੈ, ਉਸ ਵਿੱਚ ਦੂਸਰਾ ਅਕਾਲ ਪੁਰਖੀ ਰੂਪ ਭਾਈ ਮਰਦਾਨਾ ਹੈ।

**ਇਕ ਬਾਬਾ ਅਕਾਲ ਰੂਪ,**
**ਦੂਜਾ ਰਬਾਬੀ ਮਰਦਾਨਾ।।**

ਭਾਈ ਮਰਦਾਨਾ ਜੀ ਨੇ ਜਦ ਇੱਕ ਵਾਰ ਗੁਰੂ ਬਾਬੇ ਦੀ ਨਿਗਾਹ ਵਿੱਚ ਨਿਗਾਹ ਪਾ ਤੱਕਿਆ ਤਾਂ "ਏਕ ਜੋਤਿ ਦੁਇ ਮੂਰਤੀ" ਦਾ ਇਲਾਹੀ ਪ੍ਰਸੰਗ ਸਥਾਪਨ ਹੋ ਗਿਆ। ਭਾਈ ਮਰਦਾਨੇ ਨੂੰ ਤਾਜ਼ਿੰਦਗੀ ਦੀ ਰੱਬੀ ਦਾਤ ਪ੍ਰਾਪਤ ਸੀ। ਗੁਰੂ ਨਾਨਕ ਦਾ ਦੈਵੀ ਨਾਦ ਅਤੇ ਭਾਈ ਮਰਦਾਨੇ ਦੀ ਰਬਾਬ ਪੰਜ ਸਦੀਆਂ ਤੋਂ ਸਿੱਖ ਇਤਿਹਾਸ ਦੇ ਪੈਰੋਕਾਰਾਂ ਦਾ ਹਿਰਦਾ ਬਣੀ ਹੋਈ ਹੈ। ਗੁਰੂ ਸਾਹਿਬ ਦੀਆਂ ਉਦਾਸੀਆਂ ਦਰਮਿਆਨ ਕਦਮ ਨਾਲ ਕਦਮ ਮਿਲਾਉਂਦਾ ਹੋਇਆ ਭਾਈ ਮਰਦਾਨਾ ਖ਼ੁਦ ਨਾਨਕ ਹੋ ਚੁੱਕਾ ਸੀ। ਗੁਰੂ ਪਾਤਸ਼ਾਹ ਇਸ ਮਹਾਪੁਰਖ ਨੂੰ ਕਿਸ ਕਦਰ ਸਤਿਕਾਰ ਦਿੰਦੇ ਸਨ, ਇਸ ਦਾ ਪ੍ਰਗਟਾਵਾ ਜਨਮ ਸਾਖੀਆਂ ਵਿੱਚੋਂ ਹੋ ਜਾਂਦਾ ਹੈ, ਜਿੱਥੇ ਪਾਪੀਆਂ, ਪਾਖੰਡੀਆਂ, ਘਮੰਡੀਆਂ ਅਤੇ ਦੁਰਾਚਾਰੀਆਂ ਦੇ ਉਧਾਰ ਲਈ ਭਾਈ ਮਰਦਾਨਾ ਮਾਧਿਅਮ ਬਣਦਾ ਹੈ। ਆਪਣੀ ਜ਼ਿੰਦਗੀ ਗੁਰੂ ਘਰ ਨੂੰ ਅਰਪਿਤ ਕਰ ਚੁੱਕਾ ਇਹ ਸਿੱਖ ਅੱਜ ਵੀ ਸਿੱਖ ਧਰਮ ਦੀ ਵੱਡੀ ਉਦਾਹਰਣ ਵਜੋਂ ਇੱਕ ਚਿੰਨ੍ਹ ਬਣ ਚੁੱਕਿਆ ਹੈ।

ਪੱਛਮ ਦੀ ਅਖੀਰਲੀ ਯਾਤਰਾ ਦੀ ਵਾਪਸੀ ਦੇ ਵਕਤ ਅਫ਼ਗਾਨਿਸਤਾਨ ਦੇ ਖੁਰਮ ਦਰਿਆ ਦੇ ਕੰਢੇ ਇਸ ਪੁਰਖ ਨੇ ਗੁਰੂ ਨਾਨਕ ਸਾਹਿਬ ਦੀ ਝੋਲੀ ਵਿੱਚ ਅਖੀਰਲੇ ਸਾਹ ਲਏ। ਗੁਰੂ ਸਾਹਿਬ ਨੇ ਭਾਈ ਮਰਦਾਨਾ ਦੀ ਇੱਛਾ ਅਨੁਸਾਰ ਆਪਣੇ ਹੱਥੀਂ ਉਹਨਾਂ ਦਾ ਅੰਤਿਮ ਸਸਕਾਰ ਕੀਤਾ। ਇਸ ਥਾਂ ਉੱਤੇ ਭਾਈ ਮਰਦਾਨਾ ਜੀ ਦੀ ਯਾਦਗਾਰ ਅੱਜ ਵੀ ਸੁਸ਼ੋਭਿਤ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਬਿਹਾਗੜੇ ਦੀ ਵਾਰ ਵਿੱਚ ਤਿੰਨ ਸਲੋਕ ਦਰਜ ਹਨ ਜਿਨ੍ਹਾਂ ਦਾ ਸਿਰਲੇਖ ਹੈ - ਸਲੋਕ ਮਰਦਾਨਾ ੧, ਮਰਦਾਨਾ ੧ ਤੇ ਮਰਦਾਨਾ ੧।

ਇਸ ਬਾਣੀ ਵਿੱਚ ਵਿਸ਼ਾ-ਵਿਕਾਰ ਪੈਦਾ ਕਰਨ ਵਾਲਿਆਂ ਨਸ਼ਿਆਂ ਨੂੰ ਛੱਡ ਸੱਚੇ ਨਾਮ ਦੇ ਨਸ਼ੇ ਨਾਲ ਸ਼ਰਸਾਰ ਹੋਣ ਦੀ ਸਿੱਖਿਆ ਹੈ। ਉਦਾਹਰਣ ਵਜੋਂ ਇੱਕ ਸਲੋਕ ਇਸ ਤਰ੍ਹਾਂ ਹੈ :

**ਸਲੋਕ ਮਰਦਾਨਾ ੧**

**ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥**
**ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ॥**
**ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ॥**
**ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ॥**
**ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥**
**ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥ ੧॥**

(ਗੁ.ਗ੍ਰੰ.ਸਾ. ਅੰਗ 553)

## ਬਾਬਾ ਸੁੰਦਰ

ਬਾਬਾ ਸੁੰਦਰ ਜੀ ਦਾ ਸਬੰਧ ਗੁਰੂ ਅਮਰਦਾਸ ਜੀ ਦੇ ਪਰਿਵਾਰ ਨਾਲ ਹੈ। ਆਪ ਗੁਰੂ ਅਮਰਦਾਸ ਜੀ ਦੇ ਸਾਹਿਬਜ਼ਾਦੇ ਬਾਬਾ ਮੋਹਰੀ ਜੀ ਦੇ ਪੋਤਰੇ ਤੇ ਭਾਈ ਅਨੰਦ ਜੀ ਦੇ ਪੁੱਤਰ ਸੀ। ਇਸ ਤਰ੍ਹਾਂ ਆਪ ਗੁਰੂ ਅਮਰਦਾਸ ਜੀ ਦੇ ਪੜ-ਪੋਤਰੇ ਹੋਏ। ਬਾਬਾ ਸੁੰਦਰ ਜੀ ਦੀ ਬਾਣੀ 'ਸਦੁ' ਰਾਗ ਰਾਮਕਲੀ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਅੰਗ 923 ਉੱਤੇ ਸੁਸ਼ੋਭਿਤ ਹੈ।

ਸੱਦ ਦਾ ਸ਼ਾਬਦਿਕ ਅਰਥ ਬੁਲਾਵਾ ਹੈ। ਆਪ ਜੀ ਦੀ ਰਚਨਾ 'ਸਦੁ' ਦੀਆਂ 6 ਪਉੜੀਆਂ ਹਨ। ਇਸ ਰਚਨਾ ਦਾ ਮੁੱਖ ਆਧਾਰ ਭਾਣਾ ਮੰਨਣਾ ਹੈ, ਜਗਤ ਚਲਾਇਮਾਨ ਹੈ ਅਤੇ ਇਸ ਸੱਚ ਨੂੰ ਪ੍ਰਵਾਨ ਕਰਦੇ ਹੋਏ ਮਰਨ 'ਤੇ ਰੋਣਾ-ਧੋਣਾ ਨਾ ਕਰਨ ਦਾ ਉਪਦੇਸ਼ ਹੈ। ਇਸ ਬਾਣੀ ਦਾ ਸਾਰ ਇਸ ਤਰ੍ਹਾਂ ਹੈ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਅੰਤਿਮ ਸਮੇਂ ਪਰਿਵਾਰ ਨੂੰ ਹੁਕਮ ਕੀਤਾ ਕਿ :

* ਉਹਨਾਂ ਦੀ ਮੌਤ ਤੋਂ ਬਾਅਦ ਕਿਸੇ ਨੇ ਰੋਣਾ ਨਹੀਂ। ਰੋਣ ਦਾ ਮਤਲਬ ਪ੍ਰਭੂ ਭਾਣੇ ਨੂੰ ਅਸਵੀਕਾਰ ਕਰਨਾ ਹੋਵੇਗਾ।
* ਮੇਰੇ ਜਾਣ ਪਿੱਛੋਂ ਗੁਰਬਾਣੀ ਦਾ ਰਸ-ਭਿੰਨਾ ਕੀਰਤਨ ਕਰਨਾ ਅਤੇ ਅਕਾਲ ਪੁਰਖ ਦੀਆਂ ਕਥਾ ਕਹਿਣੀਆਂ ਤੇ ਸੁਣਨੀਆਂ।
* ਕੋਈ ਵੀ ਮਨਮਤੀ ਕਰਮ-ਕਾਂਡ ਨਹੀਂ ਕਰਨਾ।
* ਅਗਲੇ ਗੁਰੂ ਦੇ ਤੌਰ 'ਤੇ 'ਰਾਮਦਾਸ ਜੀ' ਵਿੱਚ ਆਪਣਾ ਆਪਾ ਰੱਖ ਕੇ

ਗੁਰੂ ਪਦਵੀ ਦੇ ਦਿੱਤੀ।

ਆਪ ਜੀ ਦੀ ਬਾਣੀ ਦਾ ਰੂਪ ਇਸ ਤਰ੍ਹਾਂ ਹੈ :

**ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥**
**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥**
**ਮਿਤੁ ਪੈਝੈ ਮਿਤੁ ਬਿਗਸੈ, ਜਿਸੁ ਮਿਤ ਕੀ ਪੈਜੁ ਭਾਵਏ॥**
**ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਣ॥**
**ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥**
**ਸਭਿ ਸਿਖ ਬੰਧਪ ਪੁਤ ਭਾਈ, ਰਾਮਦਾਸ ਪੈਰੀ ਪਾਇਆ॥**
**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨ ਕਰਿਅਹੁ ਨਿਰਬਾਣ ਜੀਉ॥**
**ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣ ਜੀਉ॥**
**ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ, ਬੇਬਾਣੁ ਹਰਿ ਰੰਗ ਗੁਰ ਭਾਵਏ॥**
**ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥**
**ਹਰਿ ਭਾਇਆ ਸਤਿਗੁਰ ਰੋਲਿਆ, ਹਰਿ ਮਿਲਿਆ ਪੁਰਖੁ ਸੁਜਾਣੁ ਜੀਉ॥**
**ਰਾਮਦਾਸ ਸੋਢੀ ਤਿਲਕੁ ਦੀਆ, ਗੁਰ ਸਬਦੁ ਸਚੁ ਨੀਸਾਣੁ ਜੀਉ॥**

(ਗੁ.ਗ੍ਰੰ.ਸਾ. ਅੰਗ 923)

## ਰਾਇ ਬਲਵੰਡ ਅਤੇ ਭਾਈ ਸਤਾ

ਭਾਈ ਬਲਵੰਡ ਅਤੇ ਭਾਈ ਸੱਤਾ ਗੁਰੂ ਘਰ ਦੇ ਸੁਪ੍ਰਸਿੱਧ ਕੀਰਤਨੀਏ ਸਨ। ਭਾਈ ਮਰਦਾਨਾ ਜੀ ਤੋਂ ਬਾਅਦ ਸਿੱਖ ਧਰਮ ਵਿੱਚ ਇਨ੍ਹਾਂ ਦੋਵਾਂ ਨੂੰ ਬੇਹੱਦ ਪਿਆਰ ਅਤੇ ਸਤਿਕਾਰ ਪ੍ਰਾਪਤ ਹੋਇਆ। ਸਿੱਖ ਧਰਮ ਦੀਆਂ ਇਨ੍ਹਾਂ ਸਤਿਕਾਰਤ ਹਸਤੀਆਂ ਦਾ ਦੁਖਾਂਤਕ ਪੱਖ ਇਹ ਹੈ ਕਿ ਇਹਨਾਂ ਦੀ ਜਨਮ ਤਿਥੀ, ਸਥਾਨ ਅਤੇ ਘਰ ਬਾਰੇ ਕੋਈ ਵੀ ਜਾਣਕਾਰੀ ਨਹੀਂ ਮਿਲਦੀ। ਇਨ੍ਹਾਂ ਦੀਆਂ ਰਚਨਾਵਾਂ ਤੋਂ ਇਨ੍ਹਾਂ ਦੇ ਜੀਵਨ 'ਤੇ ਝਾਤ ਮਾਰੀ ਜਾ ਸਕਦੀ ਹੈ।

ਇਨ੍ਹਾਂ ਦੀ ਰਚਨਾ ਜਿੱਥੇ ਇਨ੍ਹਾਂ ਨੂੰ ਵੱਡੇ ਵਿਦਵਾਨ ਅਤੇ ਯੁੱਗ-ਪੁਰਸ਼ ਵਜੋਂ ਸਥਾਪਿਤ ਕਰਦੀ ਹੈ, ਉਥੇ ਇਨ੍ਹਾਂ ਦੀ ਰਚਨਾ ਤੋਂ ਇਹ ਵੀ ਪ੍ਰਗਟ ਹੁੰਦਾ ਹੈ ਕਿ ਇਹ ਅਨਿੰਨ ਸਿੱਖ ਹੀ ਨਹੀਂ ਸਨ ਸਗੋਂ ਗੁਰੂ ਸਿਧਾਂਤ ਦੀ ਪੂਰਨ ਤਰਾਂ ਚੇਤੰਨਤਾ ਵਾਲੇ ਵੀ ਸਨ। ਗੁਰੂ ਸਿਧਾਂਤ ਅਤੇ ਗੁਰੂ ਦਰਬਾਰ ਦੀ ਸ਼ੋਭਾ ਨੇ ਇਨ੍ਹਾਂ ਦੀ ਬਾਣੀ ਨੂੰ ਅਧਿਆਤਮਿਕਤਾ ਦੇ ਨਾਲ-ਨਾਲ ਇੱਕ ਇਤਿਹਾਸਕ ਸ੍ਰੋਤ ਵਜੋਂ ਵੀ ਮਾਨਤਾ ਦਿਵਾਈ ਹੈ।

ਇਨ੍ਹਾਂ ਕੀਰਤਨੀਆਂ ਬਾਰੇ ਇੱਕ ਪ੍ਰਚਲਿਤ ਰਵਾਇਤ ਵੀ ਹੈ ਕਿ ਇਹ ਇੱਕ ਵਾਰ ਗੁਰੂ ਘਰ ਤੋਂ ਬੇਮੁਖ ਹੋ ਕੇ ਗੁਰੂ ਦਰਬਾਰ ਨੂੰ ਛੱਡ ਕੇ ਚਲੇ ਗਏ, ਫਿਰ ਦਰ-

ਦਰ ਦੀਆਂ ਠੋਕਰਾਂ ਨਸੀਬ ਹੋਈਆਂ ਅਤੇ ਅੰਤ ਗੁਰੂ ਘਰ ਦੇ ਪੂਰਨ ਗੁਰਸਿੱਖ ਭਾਈ ਲੱਧਾ ਜੀ ਦੁਆਰਾ ਕੀਤੀ ਬੇਨਤੀ ਉੱਤੇ ਆਪ ਦੋਵੇਂ ਬਖ਼ਸ਼ਾਏ ਗਏ। ਅਜਿਹੀਆਂ ਕਹਾਣੀਆਂ ਨੂੰ ਅਸਲੀਅਤ ਨਾਲੋਂ ਪ੍ਰਤੀਕ ਰੂਪ ਵਿੱਚ ਸਮਝਣਾ ਵੱਧ ਵਾਜਿਬ ਹੋਵੇਗਾ, ਕਿਉਂਕਿ ਹਉਮੈ ਰੂਪੀ ਪਹਾੜ ਤੋਂ ਜਦੋਂ ਮਨੁੱਖ ਮੂੰਹ ਪਰਨੇ ਡਿੱਗਦਾ ਹੈ ਤਾਂ ਜ਼ਿੰਦਗੀ ਦੇ ਸਾਰੇ ਰਸਤੇ ਬੰਦ ਹੋ ਜਾਂਦੇ ਹਨ। ਇਸ ਕਥਾ ਵਿੱਚ ਜਿੱਥੇ ਹਉਮੈ ਦਾ ਅਉਗੁਣ ਰੂਪਮਾਨ ਹੁੰਦਾ ਹੈ, ਉੱਥੇ ਗੁਰੂ ਘਰ ਵੱਲੋਂ ਬਖ਼ਸ਼ੇ ਜਾਣ ਦਾ ਸਿਧਾਂਤਕ ਪ੍ਰਸੰਗ ਵੀ ਆਪ ਮੁਹਾਰੇ ਸਥਾਪਿਤ ਹੋ ਜਾਂਦਾ ਹੈ।

ਇਹਨਾਂ ਦੋਵਾਂ ਮਹਾਪੁਰਖਾਂ ਦੀ ਬਾਣੀ ਦੀਆਂ ਕੁਲ 8 ਪਉੜੀਆਂ ਹਨ ਜਿਨ੍ਹਾਂ ਵਿੱਚੋਂ ਪੰਜ ਪਉੜੀਆਂ ਦੀ ਰਚਨਾ ਰਾਇ ਬਲਵੰਡ ਜੀ ਦੀ ਹੈ ਅਤੇ ਤਿੰਨ ਪਉੜੀਆਂ ਦੇ ਰਚੈਤਾ ਭਾਈ ਸੱਤਾ ਜੀ ਹਨ। ਇਹ ਰਚਨਾ ਰਾਮਕਲੀ ਰਾਗ ਵਿੱਚ ਅੰਕਿਤ ਹੈ ਅਤੇ ਇਸ ਦਾ ਸਿਰਲੇਖ ਹੈ -

**ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ।**

ਰਾਇ ਬਲਵੰਡ ਜੀ ਦੀਆਂ ਪਉੜੀਆਂ ਵਿੱਚ ਗੁਰੂ ਨਾਨਕ ਪਾਤਸ਼ਾਹ ਦੁਆਰਾ ਭਾਈ ਲਹਿਣੇ ਨੂੰ ਗੁਰਗੱਦੀ ਦੇ ਗੁਰੂ ਅੰਗਦ ਵਜੋਂ ਸਥਾਪਿਤ ਕਰਨਾ ਅਤੇ ਗੁਰੂ ਅੰਗਦ ਜੀ ਦੇ ਸਮੇਂ ਸਿੱਖੀ ਦੇ ਵਿਕਾਸ ਦੇ ਰੂਪ ਦਾ ਪ੍ਰਗਟਾਅ ਹੈ।

ਭਾਈ ਸਤੇ ਦੁਆਰਾ ਰਚਿਤ ਪਉੜੀਆਂ ਵਿੱਚ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਪੰਚਮ ਪਾਤਸ਼ਾਹ ਹਜ਼ੂਰ ਤਕ ਦੇ ਕਾਲ ਦੇ ਸਫ਼ਰ ਨੂੰ ਰੂਪਮਾਨ ਕੀਤਾ ਗਿਆ ਹੈ। ਇਨ੍ਹਾਂ ਦੋਵਾਂ ਦੀਆਂ ਰਚਨਾਵਾਂ ਦਾ ਰੂਪ ਇਸ ਤਰ੍ਹਾਂ ਹੈ :

ਭਾਈ ਬਲਵੰਡ :

**ਲਹਣੈ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥**
**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ॥**

(ਗੁ.ਗ੍ਰੰ.ਸਾ. ਅੰਗ 966)

ਭਾਈ ਸਤਾ :

**ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ॥**
**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥**

(ਗੁ.ਗ੍ਰੰ.ਸਾ. ਅੰਗ 968)

# ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼

ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲਾ ਉਪਦੇਸ਼ ਪਰਸਪਰ ਪ੍ਰੇਮ, ਪਿਆਰ, ਨਿਰਭੈਤਾ, ਨਿਰਵੈਰਤਾ, ਦਇਆ, ਪਰਉਪਕਾਰ, ਧਾਰਮਿਕ ਸਹਿਨਸ਼ੀਲਤਾ, ਮਨੁੱਖੀ ਸਮਾਨਤਾ ਆਦਿ ਅਲੌਕਿਕ ਗੁਣਾਂ ਨਾਲ ਭਰਪੂਰ ਹੈ ਅਤੇ ਨਾਮ ਜਪਣਾ, ਕਿਰਤ ਕਰਨੀ, ਵੰਡ ਛਕਣਾ ਤੇ ਸੇਵਾ, ਸੰਤੋਖ, ਭਾਣਾ ਮੰਨਣ ਆਦਿ ਲਈ ਪ੍ਰੇਰਣਾ ਦਾ ਸ੍ਰੋਤ ਹੈ।

ਸਾਰੇ ਮਤਾਂ ਦੇ ਧਰਮ ਗ੍ਰੰਥ ਸੱਚ ਦੇ ਮਾਰਗ 'ਤੇ ਚਲਣ ਲਈ ਪ੍ਰੇਰਦੇ ਹਨ ਅਤੇ ਸਤਿਕਾਰ-ਯੋਗ ਹਨ ਪ੍ਰੰਤੂ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਿਸੇ ਇੱਕ ਫ਼ਿਰਕੇ, ਜਮਾਤ ਜਾਂ ਦੇਸ਼ ਦੀ ਗੱਲ ਨਹੀਂ ਕੀਤੀ ਗਈ, ਬਲਕਿ ਇਸਦਾ ਉਪਦੇਸ਼ ਤਾਂ ਸਾਰੇ ਵਰਗਾਂ, ਦੇਸ਼ਾਂ ਅਤੇ ਮਨੁੱਖ ਮਾਤਰ ਲਈ ਸਾਂਝਾ ਹੈ। ਗੁਰਮਤਿ ਦਾ ਆਸ਼ਾ ਬਹੁਤ ਸਪਸ਼ਟ ਹੈ ਕਿ ਹਰ ਕੋਈ ਸੱਚ ਦੇ ਮਾਰਗ 'ਤੇ ਚਲਦਾ ਹੋਇਆ ਆਪੋ-ਆਪਣੇ ਧਰਮ ਦੀ ਪਾਲਨਾ ਕਰੇ ਅਤੇ ਇਸ ਵਿੱਚ ਸਾਰੀ ਲੋਕਾਈ ਦਾ ਭਲਾ ਮੰਗਿਆ ਗਿਆ ਹੈ। ਗੁਰੂ ਪਾਤਸ਼ਾਹ ਦਾ ਫ਼ੁਰਮਾਨ ਹੈ :

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ।।**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ।।**

(ਗੁ.ਗ੍ਰੰ.ਸਾ. ਅੰਗ 853)

ਸਿੱਖ ਧਰਮ ਦੇ ਬਾਨੀਆਂ ਨੇ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਨੂੰ ਕੇਵਲ ਸਿਧਾਂਤਾਂ ਤਕ ਹੀ ਸੀਮਿਤ ਨਹੀਂ ਰਖਿਆ ਸਗੋਂ ਇਹਨਾਂ ਨੂੰ ਅਮਲੀ ਜੀਵਨ ਵਿੱਚ ਢਾਲਣ ਨੂੰ ਵਧੇਰੇ ਮਹੱਤਤਾ ਦਿੱਤੀ ਹੈ। ਸਿਧਾਂਤ ਅਤੇ ਅਮਲ ਦੀ ਇਕਸੁਰਤਾ ਦਾ ਇਹ ਹਾਲ ਹੈ ਕਿ ਸਿੱਖ ਧਰਮ ਜੀਵਨ ਨੂੰ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਦੇ ਆਧਾਰ ਉੱਤੇ ਘੜਿਆ ਹੀ ਵੇਖਦਾ ਹੈ।

ਸਿੱਖ ਧਰਮ ਨਾਲ ਸਬੰਧਿਤ ਇੱਕ ਵਿਦੇਸ਼ੀ ਵਿਦਵਾਨ ਦਾ ਕਥਨ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚਲੇ ਉਪਦੇਸ਼ਾਂ ਤੋਂ ਇਹ ਪੂਰੀ ਤਰ੍ਹਾਂ ਸਿਧ ਹੋ ਜਾਂਦਾ ਹੈ ਕਿ ਸਿੱਖ ਧਰਮ ਸੰਸਾਰ ਵਿੱਚ ਇੱਕ ਨਵਾਂ ਅਤੇ ਬਿਲਕੁਲ ਵਿਲੱਖਣ ਧਰਮ ਹੈ। ਅਸਲ ਵਿੱਚ ਇਹ ਧਰਮ ਇਹੋ ਜਿਹਾ ਹੈ ਕਿ ਜਿਸਨੂੰ ਜੀਵਨ ਵਿੱਚ ਸੌਖਿਆਂ ਅਮਲ ਵਿੱਚ ਲਿਆਉਂਦਾ ਜਾ ਸਕਦਾ ਹੈ। ਇਸ ਧਰਮ ਨੂੰ ਮਨੁੱਖੀ ਜੀਵਨ ਦੇ ਅਧਿਆਤਮਕ ਲਾਭ ਤੋਂ ਵੇਖਿਆ ਜਾਵੇ ਤਾਂ ਇਹ ਸਾਰੇ ਸੰਸਾਰ ਵਿੱਚ ਲਗਭਗ ਆਪਣੀ ਕਿਸਮ ਦਾ ਆਪ ਹੀ ਹੈ।

ਗੁਰੂ ਗ੍ਰੰਥ ਸਾਹਿਬ ਵਿਚਲੇ ਪ੍ਰਮੁੱਖ ਉਪਦੇਸ਼ਾਂ ਨੂੰ ਸੁਖੈਨ ਤਰੀਕੇ ਨਾਲ ਸਮਝਣ ਲਈ ਇਹਨਾਂ ਦਾ ਵੱਖੋ-ਵੱਖਰ ਪ੍ਰਸੰਗ ਸਥਾਪਿਤ ਕਰਨਾ ਜ਼ਰੂਰੀ ਹੋ ਜਾਂਦਾ ਹੈ ਤਾਂ ਕਿ ਖ਼ਾਸ ਤੌਰ ਉੱਤੇ ਸਿੱਖ ਧਰਮ ਦੇ ਪੈਰੋਕਾਰ ਅਤੇ ਆਮ ਕਰਕੇ ਸਿੱਖ ਧਰਮ ਨੂੰ ਸਮਝਣ ਵਾਲੇ ਇਸਦੇ ਅਰਥਾਂ ਨਾਲ ਪੂਰੀ ਤਰ੍ਹਾਂ ਇਕਸੁਰ ਹੋ ਸਕਣ ਅਤੇ ਕਿਸੇ ਤਰ੍ਹਾਂ ਦਾ

ਸ਼ੰਕਾ ਤੇ ਕਿੰਤੂ-ਪ੍ਰੰਤੂ ਪੈਦਾ ਹੀ ਨਾ ਹੋ ਸਕੇ। ਇਸ ਗੱਲ ਨੂੰ ਧਿਆਨ ਵਿੱਚ ਰਖਦਿਆਂ ਹੋਏ ਅਸੀਂ ਗੁਰੂ ਗ੍ਰੰਥ ਸਾਹਿਬ ਵਿਚਲੇ ਉਪਦੇਸ਼ਾਂ ਨੂੰ ਅਧਿਆਤਮਕ, ਸਮਾਜਿਕ, ਦਾਰਸ਼ਨਿਕ, ਰਾਜਨੀਤਕ ਅਤੇ ਨੈਤਿਕ ਪਹਿਲੂਆਂ ਤੋਂ ਵੇਖਣ ਦਾ ਜਤਨ ਕਰਾਂਗੇ।

## 1. ਅਧਿਆਤਮਕ ਉਪਦੇਸ਼

ਗੁਰੂ ਗ੍ਰੰਥ ਸਾਹਿਬ ਦੇ ਪ੍ਰਮੁੱਖ ਅਧਿਆਤਮਕ ਸਿਧਾਂਤਾਂ ਵਿੱਚੋਂ ਇੱਕ ਅਕਾਲ ਪੁਰਖ ਵਿੱਚ ਵਿਸ਼ਵਾਸ, ਸ੍ਰਿਸ਼ਟੀ ਦੀ ਹੋਂਦ, ਨਾਮ, ਸਤਿਸੰਗਤ ਅਤੇ ਅਰਦਾਸ ਦੀ ਵਿਆਖਿਆ ਰਾਹੀਂ ਧਰਮ ਅਤੇ ਉਪਦੇਸ਼ ਦੇ ਸਬੰਧਾਂ ਨੂੰ ਸਾਹਮਣੇ ਲਿਆਉਂਦਾ ਜਾ ਸਕਦਾ ਹੈ। ਇਸ ਤੋਂ ਇਲਾਵਾ ਹੋਰ ਵੀ ਅਧਿਆਤਮਕ ਸਿਧਾਂਤ ਹਨ ਪਰ ਉਹਨਾਂ ਦੇ ਵਰਣਨ ਦੀ ਇੱਥੇ ਗੁੰਜਾਇਸ਼ ਨਹੀਂ ਅਤੇ ਉਹਨਾਂ ਦਾ ਵਿਸ਼ਲੇਸ਼ਣ ਥਾਂ ਸਿਰ ਕੀਤਾ ਜਾਵੇਗਾ।

### i. ਇੱਕ ਕਰਤਾ ਵਿੱਚ ਵਿਸ਼ਵਾਸ

ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿੱਚ ਮੂਲ ਮੰਤਰ ਦਰਜ ਹੈ ਅਤੇ ਮੂਲ ਮੰਤਰ ਵਿੱਚ ਪਰਮਾਤਮਾ ਦੇ ਸਰੂਪ ਦੀ ਵਿਆਖਿਆ ਕੀਤੀ ਗਈ ਹੈ। ਇਸ ਮੂਲ ਮੰਤਰ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਮੰਗਲਾਚਰਨ ਵਜੋਂ ਵਰਤਿਆ ਗਿਆ ਹੈ।

ਸਿੱਖ ਧਰਮ ਦਾ ਮੂਲ ਅਕਾਲ ਪੁਰਖ ਹੈ। ਅਕਾਲ ਪੁਰਖ ਦੇ ਸਰੂਪ ਅਤੇ ਗੁਣਾਂ ਦਾ ਵਿਖਿਆਨ ਮੁੱਢਲੇ ਤੌਰ 'ਤੇ ਮੂਲ ਮੰਤਰ ਵਿੱਚੋਂ ਹੀ ਮਿਲਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿੱਚ ਦਰਜ ਮੂਲ ਮੰਤਰ ਇਸ ਤਰ੍ਹਾਂ ਹੈ :

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।।**

ੴ - ਅਕਾਲ ਪੁਰਖ ਕੇਵਲ ਇੱਕ ਹੈ, ਉਸ ਜਿਹਾ ਹੋਰ ਕੋਈ ਨਹੀਂ ਅਤੇ ਉਹ ਸਭ ਥਾਂ ਇੱਕ ਰਸ ਵਿਆਪਕ ਹੈ।

ਸਤਿਨਾਮੁ - ਉਸ ਦਾ ਨਾਮ ਸਦੀਵੀ ਹੋਂਦ ਵਾਲਾ ਤੇ ਸਦਾ ਲਈ ਅਟੱਲ ਹੈ।

ਕਰਤਾ - ਉਹ ਸਭ ਕੁਝ ਬਨਾਉਣ ਵਾਲਾ ਹੈ।

ਪੁਰਖੁ - ਉਹ ਸਭ ਕੁਝ ਬਣਾ ਕੇ ਉਸ ਵਿੱਚ ਇੱਕ ਰਸ ਵਿਆਪਕ ਹੈ।

ਨਿਰਭਉ - ਉਸ ਨੂੰ ਕਿਸੇ ਦਾ ਡਰ ਨਹੀਂ ਹੈ।

ਨਿਰਵੈਰੁ - ਉਸ ਦਾ ਕਿਸੇ ਨਾਲ ਵੀ ਵੈਰ ਨਹੀਂ ਹੈ।

ਅਕਾਲ ਮੂਰਤਿ - ਉਹ ਕਾਲ ਰਹਿਤ ਹੈ, ਉਸ ਦੀ ਕੋਈ ਮੂਰਤ ਨਹੀਂ, ਉਹ ਸਮੇ ਦੇ ਪ੍ਰਭਾਵ ਤੋਂ ਮੁਕਤ ਹੈ।

ਅਜੂਨੀ - ਉਹ ਜੂਨਾਂ ਵਿੱਚ ਨਹੀਂ ਆਉਂਦਾ, ਉਹ ਨਾ ਜੰਮਦਾ ਹੈ ਤੇ ਨਾ ਹੀ ਮਰਦਾ ਹੈ।

ਸੈਭੰ - ਉਸਨੂੰ ਕਿਸੇ ਨੇ ਨਹੀਂ ਬਣਾਇਆ, ਉਸ ਦਾ ਪ੍ਰਕਾਸ਼ ਆਪਣੇ

ਆਪ ਤੋਂ ਹੈ।

ਗੁਰਪ੍ਰਸਾਦਿ - ਅਜਿਹਾ ਅਕਾਲ ਪੁਰਖ ਗੁਰੂ ਦੀ ਕਿਰਪਾ ਦੁਆਰਾ ਮਿਲਦਾ ਹੈ।

ਇਹ ਮੰਗਲਾਚਰਨ ਕਿਸੇ ਥਾਂ ਪੂਰਾ ਅਤੇ ਕਿਸੇ ਥਾਂ ਛੋਟੇ ਸਰੂਪ ਵਿੱਚ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਆਇਆ ਹੈ। ਇਸ ਦੇ ਕੁਲ ਰੂਪ ਇਸ ਤਰ੍ਹਾਂ ਦਰਜ ਹਨ:

1. ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ (33 ਵਾਰ)
2. ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ
3. ੴ ਸਤਿ ਨਾਮੁ ਗੁਰ ਪ੍ਰਸਾਦਿ
4. ੴ ਸਤਿਗੁਰ ਪ੍ਰਸਾਦਿ

ਅਸਲ ਵਿੱਚ ਮੂਲ ਮੰਤਰ ਵਿੱਚ ਦਿੱਤੇ ਰੱਬ ਦੇ ਗੁਣ ਮਨੁੱਖ ਅੰਦਰ ਉਤਾਰਨ ਅਤੇ ਉਸਨੂੰ ਰੱਬ ਵਰਗਾ ਬਨਾਉਣ ਦਾ ਉਪਦੇਸ਼ ਪਹਿਲੀ ਵਾਰ ਗੁਰਬਾਣੀ ਨੇ ਦਿੱਤਾ। ਕਿਉਂਕਿ ਜੀਵ ਜੇਕਰ ਪਰਮਾਤਮਾ ਦੇ ਗੁਣਾਂ ਨੂੰ ਅੰਗੀਕਾਰ ਕਰ ਲਵੇਗਾ ਤਾਂ ਸੰਸਾਰ ਵਿੱਚ ਨਿਰਭਉ ਨਿਰਵੈਰੀ ਕੀਮਤਾਂ ਦੀ ਸਥਾਪਨਾ ਹੋਵੇਗੀ। ਇਹਨਾਂ ਕੀਮਤਾਂ ਦੀ ਸਥਾਪਨਾ ਸਚਖੰਡ ਦੀ ਸਥਾਪਨਾ ਦਾ ਮਾਰਗ ਦਰਸ਼ਨ ਕਰੇਗੀ ਅਤੇ ਸੰਸਾਰ 'ਬੇਗਮਪੁਰਾ' ਬਣ ਜਾਏਗਾ।

## ii. ਸ੍ਰਿਸ਼ਟੀ ਰਚਨਾ

ਸੰਸਾਰ ਦਾ ਹਰ ਧਰਮ ਗ੍ਰੰਥ ਸ੍ਰਿਸ਼ਟੀ ਰਚਨਾ ਬਾਰੇ ਆਪੋ-ਆਪਣੇ ਸਿਧਾਂਤ ਪ੍ਰਗਟ ਕਰਦਾ ਹੈ। ਇਹਨਾਂ ਵਿੱਚ ਕੇਵਲ ਇਕੋ ਸਾਂਝ ਹੈ ਕਿ ਸ੍ਰਿਸ਼ਟੀ ਨੂੰ ਸਿਰਜਣ ਵਾਲੀ ਕੋਈ ਵੱਡੀ ਸ਼ਕਤੀ ਹੈ। ਗੁਰੂ ਗ੍ਰੰਥ ਸਾਹਿਬ ਵੀ ਸੰਸਾਰ ਦੇ ਦੂਜੇ ਧਰਮਾਂ ਵਾਂਗ ਬ੍ਰਹਿਮੰਡ ਦੀ ਉਤਪਤੀ, ਉਸਦੇ ਪ੍ਰਕਾਸ਼ ਅਤੇ ਵਿਨਾਸ਼ ਨੂੰ ਮੰਨਦਾ ਹੈ ਪਰ ਦੂਜੇ ਧਰਮ ਗ੍ਰੰਥਾਂ ਵਾਂਗ ਥਿਤਾਂ, ਰੁਤਾਂ, ਵਾਰਾਂ, ਯੁਗਾਂ ਆਦਿ ਦੀ ਗਿਣਤੀ-ਮਿਣਤੀ ਦੇ ਚੱਕਰਾਂ ਵਿੱਚ ਨਹੀਂ ਪੈਂਦਾ ਅਤੇ ਨਾ ਹੀ ਇਸ ਗੱਲ ਨਾਲ ਸਹਿਮਤ ਹੈ ਕਿ ਧਰਤੀ ਦੀ ਰਚਨਾ ਕੁਝ ਨਿਸ਼ਚਿਤ ਦਿਨਾਂ ਵਿੱਚ ਹੋਈ ਹੈ। ਸਤ ਅਸਮਾਨ ਅਤੇ ਸਤ ਧਰਤੀਆਂ ਦੇ ਸਿਧਾਂਤ ਨੂੰ ਵੀ ਇਹ ਅਪ੍ਰਵਾਨ ਕਰਦਾ ਹੈ।

ਗੁਰੂ ਗ੍ਰੰਥ ਸਾਹਿਬ ਉਪਦੇਸ਼ ਦਿੰਦਾ ਹੈ ਕਿ ਸੰਸਾਰ ਦੀ ਉਤਪਤੀ ਅਤੇ ਵਿਕਾਸ ਅਕਾਲ ਪੁਰਖ ਦੇ ਹੁਕਮ ਵਿੱਚ ਹੈ। ਅਕਾਲ ਪੁਰਖ ਸ੍ਰਿਸ਼ਟੀ ਦਾ ਕਰਤਾ ਅਤੇ ਜਗਤ ਦਾ ਨਿਰਮਾਤਾ ਵੀ ਹੈ। ਕਰਤੇ ਨੂੰ ਉਸਦੀ ਕ੍ਰਿਤ ਜਾਣ ਨਹੀਂ ਸਕਦੀ ਅਤੇ ਇਹ ਬ੍ਰਹਿਮੰਡ ਅਕਾਲ ਪੁਰਖ ਦੀ ਖੇਡ ਹੈ। ਜਦੋਂ ਉਹ ਚਾਹੁੰਦਾ ਹੈ, ਇਸ ਖੇਡ ਦਾ ਵਿਸਤਾਰ ਕਰਨਾ ਸ਼ੁਰੂ ਕਰ ਦਿੰਦਾ ਹੈ ਅਤੇ ਜਦੋਂ ਉਸਦਾ ਦਿਲ ਚਾਹੁੰਦਾ ਹੈ ਇਸਨੂੰ ਸਮੇਟ ਕੇ ਆਪਣੇ ਵਿੱਚ ਸ਼ਾਮਿਲ ਕਰ ਲੈਂਦਾ ਹੈ।

ਗੁਰੂ ਗ੍ਰੰਥ ਸਾਹਿਬ ਅਨੁਸਾਰ ਬ੍ਰਹਿਮੰਡ ਦੀ ਹੋਂਦ ਤੋਂ ਪਹਿਲਾਂ ਸੁੰਨ ਅਤੇ ਧੁੰਧੂਕਾਰ ਦੀ ਅਵਸਥਾ ਸੀ, ਪਰਮਾਤਮਾ ਦੇ ਹੁਕਮ ਨਾਲ ਉਸ ਵਿੱਚੋਂ ਸ੍ਰਿਸ਼ਟੀ ਦੀ

ਉਤਪਤੀ ਹੋਈ ਅਤੇ ਇਸ ਉਤਪਤੀ ਨੂੰ "ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ" ਦੇ ਸੰਦਰਭ ਵਿੱਚ ਮੰਨ ਕੇ ਜਿਊਣਾ ਚਾਹੀਦਾ ਹੈ।

ਸ੍ਰਿਸ਼ਟੀ ਰਚਨਾ ਦਾ ਜੋ ਪ੍ਰਸੰਗ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹੈ, ਉਸ ਪ੍ਰਸੰਗ ਨੇ ਵੱਖ-ਵੱਖ ਧਰਮ ਗ੍ਰੰਥਾਂ ਵਿੱਚ ਦਿੱਤੇ ਸ੍ਰਿਸ਼ਟੀ ਰਚਨਾ ਦੇ ਪ੍ਰਸੰਗ ਨੂੰ ਨਿਰਾਰਥਕ ਸਿਧ ਕਰਕੇ ਇਸਨੂੰ ਪਰਮਾਤਮਾ ਦਾ ਅਬੁੱਝ ਹੁਕਮ ਦਰਸਾਇਆ ਹੈ।

ਆਧੁਨਿਕ ਗਿਆਨ-ਵਿਗਿਆਨ ਨੇ ਆਪਣੀਆਂ ਖੋਜ ਪਰਿਕਿਰਿਆਵਾਂ ਰਾਹੀਂ ਜੋ ਸਿਧ ਕੀਤਾ ਹੈ, ਉਸੇ ਸੱਚ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਉਸ ਤੋਂ ਕਿਤੇ ਪਹਿਲੇ ਰੂਪਮਾਨ ਕਰਕੇ ਸਿੱਖ ਧਰਮ ਦੀ ਸਰਦਾਰੀ ਸਥਾਪਿਤ ਕਰ ਦਿੱਤੀ ਗਈ ਹੈ ਅਤੇ ਇਸਨੂੰ ਆਧੁਨਿਕ ਸਮੇਂ ਦਾ ਧਰਮ ਪ੍ਰਵਾਨ ਕਰਦੇ ਹੋਏ ਵੱਡੇ ਵਿਗਿਆਨੀ ਵੀ ਨਮੋ ਕਰਨ ਲਈ ਮਜਬੂਰ ਹੋ ਜਾਂਦੇ ਹਨ। ਸਾਇੰਸ ਨੇ ਜੋ ਨਤੀਜੇ ਕੱਢੇ, ਉਹਨਾਂ ਵਿੱਚ ਹੋਰਨਾਂ ਧਰਮਾਂ ਦੁਆਰਾ ਸਥਾਪਿਤ ਕੀਤੇ ਸ੍ਰਿਸ਼ਟੀ ਦੇ ਪੈਦਾ ਹੋਣ ਦੇ ਵਕਤ ਨੂੰ ਨਕਾਰਿਆ ਹੈ, ਉਸਦੀ ਪਰਿਕਿਰਿਆ ਨੂੰ ਅਸਵੀਕਾਰ ਕੀਤਾ ਹੈ, ਸਤ ਅਸਮਾਨਾਂ ਤੇ ਸਤ ਧਰਤੀਆਂ ਨੂੰ ਮੂਲੋਂ ਰੱਦ ਕੀਤਾ ਹੈ। ਸਾਇੰਸ ਵੱਲੋਂ ਪ੍ਰਵਾਨ ਕੀਤਾ ਸ੍ਰਿਸ਼ਟੀ ਸਾਜਨਾ ਦਾ ਪ੍ਰਸੰਗ ਗੁਰੂ ਗ੍ਰੰਥ ਸਾਹਿਬ ਨੇ ਪਹਿਲਾਂ ਹੀ ਸਥਾਪਿਤ ਕਰ ਦਿੱਤਾ :

1. **ਨਿਸ਼ਚਿਤ ਸਮੇਂ ਨੂੰ ਮੰਨਣ ਤੋਂ ਇਨਕਾਰੀ**

ਜਗਤ ਦੇ ਬਣਨ ਦੀ ਥਿੱਤ, ਵਾਰ ਅਤੇ ਰੁੱਤ ਬਾਰੇ ਕੋਈ ਨਹੀਂ ਜਾਣ ਸਕਦਾ। ਕੋਈ ਮਨੁੱਖ ਨਹੀਂ ਦੱਸ ਸਕਦਾ ਕਿ ਕਿਹੜੀ ਰੁੱਤ ਅਤੇ ਕਿਹੜਾ ਮਹੀਨਾ ਸੀ। ਜੋ ਸਿਰਜਨਹਾਰ ਇਸ ਜਗਤ ਨੂੰ ਪੈਦਾ ਕਰਦਾ ਹੈ, ਉਹ ਆਪ ਹੀ ਜਾਣਦਾ ਹੈ।

**ਥਿਤਿ ਵਾਰ ਨਾ ਜੋਗੀ ਜਾਣੈ ਰੁਤਿ ਮਾਹੁ ਨ ਕੋਇ।।**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।।**

(ਜਪੁ ਜੀ, ਪਉੜੀ 21, ਅੰਗ 4)

2. **ਸ੍ਰਿਸ਼ਟੀ ਤੋਂ ਪਹਿਲਾਂ ਦੀ ਅਵਸਥਾ**

ਬ੍ਰਹਿਮੰਡ ਦੀ ਹੋਂਦ ਤੋਂ ਪਹਿਲਾਂ ਸੁੰਨ ਅਤੇ ਧੁੰਧੂਕਾਰ ਦੀ ਅਵਸਥਾ ਸੀ

**ਅਰਬਦ ਨਰਬਦ ਧੁੰਧੂਕਾਰਾ।।**
**ਧਰਣਿ ਨ ਗਗਨਾ ਹੁਕਮੁ ਅਪਾਰਾ।।**
**ਨ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ।।**

(ਮਾਰੂ ਮ: 1, ਅੰਗ 1035)

3. **ਧਰਤੀ ਦੇ ਪਸਾਰੇ ਸਬੰਧੀ**

ਪਾਤਾਲਾਂ ਦੇ ਹੇਠ ਹੋਰ ਲੱਖਾਂ ਹੀ ਪਾਤਾਲ ਹਨ ਅਤੇ ਆਕਾਸ਼ਾਂ ਦੇ ਉੱਤੇ ਹੋਰ ਲੱਖਾਂ ਆਕਾਸ਼ ਹਨ।

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ।।....**

**....ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥**

(ਜਪੁ ਜੀ, ਪਉੜੀ 22, ਅੰਗ 5)

### 4. ਪਰਮਾਤਮਾ ਦਾ ਪਸਾਰਾ

ਇਹ ਸਾਰੀ ਰਚਨਾ ਪਰਮਾਤਮਾ ਤੋਂ ਪੈਦਾ ਹੋਈ ਹੈ ਅਤੇ ਉਸੇ ਵਿੱਚ ਸਮਾ ਜਾਂਦੀ ਹੈ।

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥**

**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**

(ਆਸਾ ਕੀ ਵਾਰ, ਅੰਗ 463)

## iii. ਨਾਮ

ਨਾਮ ਗੁਰੂ ਗ੍ਰੰਥ ਸਾਹਿਬ ਦਾ ਪ੍ਰਮੁੱਖ ਉਪਦੇਸ਼ ਹੈ। ਇਸਨੂੰ ਸਿਰਜਣਹਾਰ, ਪਾਲਣਹਾਰ ਅਤੇ ਸਰਬ-ਸਮਰਥ ਹਸਤੀ ਲਈ ਵੀ ਵਰਤਿਆ ਹੋਇਆ ਹੈ। ਇਸ ਤਰ੍ਹਾਂ ਇਹ ਪਰਮਾਤਮਾ ਦੀਆਂ ਸੰਪੂਰਨਤਾਵਾਂ ਦਾ ਪ੍ਰਕਾਸ਼ਨ ਕਰਨ ਵਾਲਾ ਤਰੀਕਾ ਵੀ ਹੈ ਅਤੇ ਇਸਦੇ ਮਾਧਿਅਮ ਰਾਹੀਂ ਮਨੁੱਖ ਇਸਦੇ ਰਹੱਸ ਨੂੰ ਬੁੱਝ ਵੀ ਸਕਦਾ ਹੈ।

ਨਾਮ ਇੱਕ ਸਰਬ ਵਿਆਪਕ ਹੋਂਦ ਹੈ ਜੋ ਹਰ ਥਾਂ ਭਰਪੂਰ ਹੋ ਕੇ ਘੱਟ-ਘੱਟ ਨੂੰ ਤਾਰ ਰਹੀ ਹੈ। ਨਾਮ ਸਭ ਤੋਂ ਉੱਚਾ ਹੈ, ਸਰਬ-ਸ਼ਕਤੀਮਾਨ ਹੈ, ਹਰ ਥਾਂ ਪਸਰਿਆ ਹੋਇਆ ਹੈ। ਨਾਮ ਦੇ ਬਰਾਬਰ ਹੋਰ ਕੋਈ ਪਦਾਰਥ ਨਹੀਂ, ਇਹ ਸਭ ਤੋਂ ਸ੍ਰੇਸ਼ਟ ਹੈ

**ਨਾਮ ਤੁਲਿ ਕਛੁ ਅਵਰੁ ਨ ਹੋਇ॥**

**ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥**

(ਗੁ.ਗ੍ਰੰ.ਸਾ. ਅੰਗ 265)

ਨਾਮ ਪਰਮਾਤਮਾ ਦਾ ਦੂਸਰਾ ਰੂਪ ਹੈ।

**ਨਾਉ ਤੇਰਾ ਨਿਰੰਕਾਰੁ ਹੈ ਨਾਇ ਲਈਐ ਨਰਕਿ ਨ ਜਾਈਐ॥**

(ਗੁ.ਗ੍ਰੰ.ਸਾ. ਅੰਗ 465)

ਨਾਮ ਮਾਧਿਅਮ ਵੀ ਹੈ ਅਤੇ ਮੰਜ਼ਿਲ ਵੀ। ਨਾਮ ਨੂੰ ਅਨੁਭਵ ਦਾ ਹਿੱਸਾ ਬਣਾਏ ਜਾਣ ਦੀ ਲੋੜ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਗਟ ਕੀਤਾ ਗਿਆ ਹੈ। ਨਾਮ ਪ੍ਰਾਪਤੀ ਦਾ ਮਾਧਿਅਮ ਅਤੇ ਸਥਾਨ ਸਤਿਸੰਗਤ ਨੂੰ ਪ੍ਰਵਾਨ ਕੀਤਾ ਗਿਆ ਹੈ। ਨਾਮ ਕਿਵੇਂ ਘੱਟ-ਘੱਟ ਵਿੱਚ ਵਿਆਪਕ ਹੈ, ਇਸਨੂੰ ਗੁਰੂ ਗ੍ਰੰਥ ਸਾਹਿਬ ਦੇ ਇਸ ਸ਼ਬਦ ਨਾਲ ਜਾਣਿਆ ਜਾ ਸਕਦਾ ਹੈ :

**ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥....**

**ਨਾਮ ਕੇ ਧਾਰੇ ਆਗਾਸ ਪਾਤਾਲ॥ ਨਾਮ ਕੇ ਧਾਰੇ ਸਗਲ ਆਕਾਰ॥**

(ਗੁ.ਗ੍ਰੰ.ਸਾ. ਅੰਗ 284)

ਨਾਮ ਅਭਿਆਸ ਤੋਂ ਭਾਵ ਹੈ ਅਕਾਲ ਪੁਰਖ ਦੀ ਹੋਂਦ ਦਾ ਅਹਿਸਾਸ ਪੈਦਾ

ਕਰਨਾ (Practising presence of God)। ਨਾਮ ਦੀ ਪ੍ਰਾਪਤੀ 'ਗੁਰਪ੍ਰਸਾਦਿ' ਭਾਵ ਗੁਰੂ ਦੀ ਕਿਰਪਾ ਰਾਹੀਂ ਹੀ ਹੋ ਸਕਦੀ ਹੈ।

## iv. ਸਤਿਸੰਗਤ

ਸਤਿਸੰਗਤ ਨੂੰ ਗੁਰੂ ਗ੍ਰੰਥ ਸਾਹਿਬ ਨੇ ਅਧਿਆਤਮਕ ਚੇਤਨਾ ਦਾ ਕੇਂਦਰੀ ਧੁਰਾ ਪ੍ਰਵਾਨ ਕੀਤਾ ਹੈ ਕਿਉਂਕਿ ਸਤਿਸੰਗਤ ਜਾਤ-ਪਾਤ, ਊਚ-ਨੀਚ ਅਤੇ ਭੇਦ-ਭਾਵ ਤੋਂ ਮੁਕਤ ਅਧਿਆਤਮਕ ਸੰਸਥਾ ਹੈ। ਸੇਵਾ ਅਤੇ ਆਤਮ ਸਮਰਪਣ ਇਸ ਦੀਆਂ ਮੁਢਲੀਆਂ ਲੋੜਾਂ ਹਨ। ਵਿਸ਼ੇ-ਵਿਕਾਰਾਂ, ਬੁਰੀਆਂ ਆਦਤਾਂ ਤੋਂ ਛੁਟਕਾਰਾ ਪਾਉਣ ਅਤੇ ਆਤਮਿਕ ਸ਼ਾਂਤੀ ਦੀ ਪ੍ਰਾਪਤੀ ਲਈ ਸੱਚੇ ਪੁਰਖਾਂ ਦੀ ਸੰਗਤ ਵਿੱਚ ਬੈਠਣਾ, ਉਹਨਾਂ ਦੇ ਮਹਾਨ ਉਪਦੇਸ਼ਾਂ ਨੂੰ ਸੁਣਨਾ ਅਤੇ ਪ੍ਰਭੂ ਗੁਣਾਂ ਦੀ ਚਰਚਾ ਕਰਨੀ ਆਦਿ ਸਤਿਸੰਗਤ ਦਾ ਮੁੱਢਲਾ ਕਰਮ ਮੰਨਿਆ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਸਤਿਸੰਗਤ ਨੂੰ ਸ੍ਰੇਸ਼ਠ ਹੀ ਨਹੀਂ ਮੰਨਦਾ ਸਗੋਂ ਅਧਿਆਤਮਕ ਉਨੱਤੀ ਅਤੇ ਸਮਾਜਿਕ ਬਰਾਬਰੀ ਦਾ ਜ਼ਰੂਰੀ ਅੰਗ ਵੀ ਪ੍ਰਵਾਨ ਕਰਦਾ ਹੈ। ਕਿਉਂਕਿ ਸਤਿਸੰਗਤ ਉਹ ਹੈ ਜਿੱਥੇ ਸੱਤ ਮਨੁੱਖ ਇੱਕ ਸੁਰ ਹੋ ਕੇ ਉਸ ਸੱਚੇ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਦੇ ਹਨ।

**ਸਤਿਸੰਗਤਿ ਕੈਸੀ ਜਾਣੀਐ॥**
**ਜਿਥੈ ਏਕੋ ਨਾਮੁ ਵਖਾਣੀਐ॥**

(ਗੁ.ਗ੍ਰੰ.ਸਾ. ਅੰਗ 72)

ਸਤਿਸੰਗਤ ਉਸਨੂੰ ਪ੍ਰਵਾਨ ਕੀਤਾ ਜਾਂਦਾ ਹੈ ਜਿਸਦੇ ਸੰਪਰਕ ਨਾਲ ਜੀਵ ਮੁਕਤੀ ਮਾਰਗ ਉੱਤੇ ਚਲ ਪਏ। ਸਤਿਸੰਗਤ ਦੁਆਰਾ ਸਭ ਪਾਪਾਂ ਦੇ ਨਾਸ਼ ਹੋ ਜਾਣ ਦੀ ਸੰਭਾਵਨਾ ਪੈਦਾ ਹੋ ਸਕਦੀ ਹੈ ਪਰ ਸ਼ਰਤ ਇਹ ਹੈ ਕਿ ਮਨ ਪ੍ਰਭੂ ਦੇ ਨਾਮ ਸਿਮਰਨ ਵਿੱਚ ਲੀਨ ਹੋਣ ਦੀ ਜਾਚ ਸਿੱਖ ਜਾਏ ਅਤੇ ਵਿਕਾਰਾਂ ਮਗਰ ਭੱਜਣ ਤੋਂ ਹਟ ਜਾਵੇ। ਸਤਿਸੰਗਤ ਵਿੱਚ ਹੀ ਪ੍ਰਭੂ ਦੇ ਨਾਮ (ਗਿਆਨ) ਦਾ ਪ੍ਰਕਾਸ਼ ਹੁੰਦਾ ਹੈ।

**ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ**
**ਮਿਲਿ ਜਨ ਨਾਨਕ ਨਾਮ ਪਰਗਾਸਿ॥**

(ਗੁ.ਗ੍ਰੰ.ਸਾ. ਅੰਗ 125)

ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਹੈ ਕਿ ਇੱਥੇ ਬ੍ਰਾਹਮਣ ਜਾਂ ਸ਼ੂਦਰ ਦਾ ਕੋਈ ਭੇਦ ਨਹੀਂ ਹੈ। ਜੋ ਵੀ ਸੰਗਤ ਦੀ ਸ਼ਰਨ ਵਿੱਚ ਆਇਆ, ਉਹ ਪ੍ਰਭੂ ਦਾ ਪਿਆਰਾ ਹੋ ਗਿਆ। ਬੇਸ਼ਕ ਉਹ ਜੁਲਾਹਾ ਕਬੀਰ ਸੀ, ਚਮਾਰ ਰਵਿਦਾਸ ਜਾਂ ਧੰਨਾ ਜੱਟ :

**ਸਾਧੂ ਸਰਣਿ ਪਰੈ ਸੋ ਉਬਰੈ, ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ॥**
**ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਆਉਜਾਤਿ ਰਵਿਦਾਸੁ ਚਮਿਆਰੁ ਚਮਈਆ॥**
**ਜੋ ਜੋ ਮਿਲੈ ਸਾਧੂ ਜਨੁ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥**

(ਗੁ.ਗ੍ਰੰ.ਸਾ. ਅੰਗ 835)

ਰੂਹਾਨੀ ਗੁਣਾਂ ਦੇ ਉਜਾਗਰ ਹੋ ਸਕਣ ਦੀਆਂ ਸੰਭਾਵਨਾਵਾਂ ਨਾਲ ਭਰਪੂਰ ਸਾਧਸੰਗਤ ਇੱਕ ਅਜਿਹੇ ਮਾਨਸਰੋਵਰ ਦੀ ਨਿਆਈਂ ਮੰਨੀ ਗਈ ਹੈ ਜਿਸ ਵਿੱਚ ਅਮੋਲਕ ਰਤਨ ਅਤੇ ਸਤ, ਸੰਤੋਖ ਵਰਗੇ ਸਦਗੁਣ ਪੈਦਾ ਹੋ ਸਕਦੇ ਹਨ। ਇਹਨਾਂ ਸਾਰੇ ਦੁਰਲੱਭ ਪਦਾਰਥਾਂ ਦੀ ਹੋਂਦ ਬੀਜ ਰੂਪ ਵਿੱਚ ਸੰਸਾਰ ਦੇ ਅੰਦਰ ਹੀ ਹੈ। ਪਰ ਇਨ੍ਹਾਂ ਨੂੰ ਪ੍ਰਗਟ ਕਰਨ ਵਿੱਚ ਸਤਿਸੰਗਤ ਸਹਾਈ ਹੋ ਸਕਦੀ ਹੈ। ਜਿਵੇਂ ਹੰਸ ਮਾਨਸਰੋਵਰ ਉੱਤੇ ਕੇਵਲ ਮੋਤੀ ਚੁੱਗਣ ਲਈ ਜਾਂਦਾ ਹੈ, ਤਿਵੇਂ ਹੀ ਗੁਰਸਿੱਖ ਸਾਧ ਸੰਗਤ ਰੂਪੀ ਮਾਨਸਰੋਵਰ ਵਿੱਚ ਜਾ ਕੇ ਸੁਰਤ ਰਾਹੀਂ ਗੁਰ-ਸ਼ਬਦ ਦੇ ਮੋਤੀ ਚੁੱਗ ਕੇ ਸਦਗੁਣਾਂ ਨਾਲ ਭਰਪੂਰ ਹੋ ਕੇ ਗੁਰਮਤਿ ਦਾ ਅਡੋਲ ਪਾਂਧੀ ਹੋ ਜਾਂਦਾ ਹੈ।

## v. ਅਰਦਾਸ

ਅਰਦਾਸ ਸਿੱਖ ਧਰਮ ਦਾ ਇੱਕ ਬਹੁਤ ਹੀ ਮਹੱਤਵਪੂਰਨ ਤੇ ਖ਼ੂਬਸੂਰਤ ਸਿਧਾਂਤ ਹੈ। ਸਿੱਖ ਧਰਮ ਵਿੱਚ ਇਸ ਤੋਂ ਬਿਨਾ ਕੋਈ ਵੀ ਕਾਰਜ ਸੰਪੰਨ ਨਹੀਂ ਹੁੰਦਾ। ਗੁਰੂ ਗ੍ਰੰਥ ਸਾਹਿਬ ਵਿੱਚ ਬਹੁਤ ਹੀ ਖ਼ੂਬਸੂਰਤੀ ਨਾਲ ਅਰਦਾਸ ਨੂੰ ਉਪਦੇਸ਼ ਰੂਪ ਵਿੱਚ ਵਰਣਨ ਕੀਤਾ ਹੈ ਅਤੇ ਇਸਦੀ ਮਹੱਤਤਾ ਨੂੰ ਵੀ ਰੂਪਮਾਨ ਕੀਤਾ ਹੈ।

ਅਰਦਾਸ ਅਸਲ ਵਿੱਚ ਅਕਾਲ ਪੁਰਖ ਨਾਲ ਗੱਲਾਂ ਕਰਨ ਦਾ ਮਾਧਿਅਮ ਹੈ। ਇਹ ਸ਼ਬਦ 'ਅਰਦਾਸ' ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ 26 ਵਾਰ, ਗੁਰੂ ਅਮਰਦਾਸ ਜੀ ਦੀ ਬਾਣੀ ਵਿੱਚ 7 ਵਾਰ, ਗੁਰੂ ਰਾਮਦਾਸ ਜੀ ਦੀ ਬਾਣੀ ਵਿੱਚ 9 ਵਾਰ, ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿੱਚ 53 ਵਾਰ, ਭਗਤ ਕਬੀਰ ਜੀ ਦੀ ਬਾਣੀ ਵਿੱਚ 1 ਵਾਰ, ਭਟਾਂ ਦੇ ਸਵੱਈਏ ਵਿੱਚ 2 ਵਾਰ ਅਤੇ ਸਦੁ ਬਾਣੀ ਵਿੱਚ 1 ਵਾਰ ਆਇਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਸ਼ਬਦ ਦੀ ਕੁਲ ਗਿਣਤੀ 99 ਬਣਦੀ ਹੈ।

ਸੰਸਕ੍ਰਿਤ ਮੂਲ ਮੁਤਾਬਿਕ ਅਰਦਾਸ ਸ਼ਬਦ ਅਰਦ + ਆਸ ਤੋਂ ਬਣਿਆ ਹੈ। ਇਸ ਦਾ ਅਰਥ ਹੈ ਮੁਰਾਦ ਮੰਗਣ ਦੀ ਪਰਿਕਿਰਿਆ। ਇਹ ਫ਼ਾਰਸੀ ਸ਼ਬਦ ਅਰਜ਼ + ਦਾਸਤ ਦਾ ਮੇਲ ਹੈ ਜਿਸ ਦਾ ਅਰਥ ਹੈ ਬਿਨੈ ਪੱਤਰ ਅਤੇ ਬੇਨਤੀ।

ਅਰਦਾਸ ਆਪਣੇ ਆਪ ਵਿੱਚ ਇੱਕ ਬੜਾ ਕੀਮਤੀ ਅਤੇ ਗੁਣਕਾਰੀ ਅਮਲ ਹੈ। ਇਸ ਰਾਹੀਂ ਜਗਿਆਸੂ ਆਪਣੇ ਪਰਮਾਤਮਾ ਨਾਲ ਖੁਲ੍ਹੇ ਦਿਲ ਨਾਲ ਗੱਲਾਂ ਕਰ ਸਕਦਾ ਹੈ। ਅਰਦਾਸ ਹੀ ਮਨੁੱਖ ਦੀ ਸੀਮਿਤ ਹੋਂਦ ਅਤੇ ਅਸੀਮਿਤ ਅਕਾਲ ਪੁਰਖ ਵਿਚਲੀ ਦੂਰੀ ਨੂੰ ਪੂਰਾ ਕਰਨ ਦਾ ਸਾਧਨ ਬਣਦਾ ਹੈ।

**ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥**
**ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥**

(ਗੁ.ਗ੍ਰੰ.ਸਾ. ਅੰਗ 714)

ਅਕਾਲ ਪੁਰਖ ਅੱਗੇ ਅਰਦਾਸ ਕਰਨ ਦੀ ਪਰੰਪਰਾ ਕਿਸੇ ਨਾ ਕਿਸੇ ਰੂਪ ਵਿੱਚ ਦੂਜੇ ਧਰਮਾਂ ਵਿੱਚ ਵੀ ਹੈ। ਪਰ ਸਿੱਖ ਧਰਮ ਵਿੱਚ ਅਰਦਾਸ ਦਾ ਵਿਲੱਖਣ ਸਰੂਪ ਅਤੇ ਸਿਧਾਂਤ ਹੈ। ਅਰਦਾਸ ਵਿੱਚ ਸਿੱਖ ਆਪਣੀ ਇੱਛਾ ਨੂੰ ਪਰਮਾਤਮਾ ਦੀ

ਇੱਛਾ ਦੇ ਅਧੀਨ ਕਰ ਦਿੰਦਾ ਹੈ ਅਤੇ ਵਾਹਿਗੁਰੂ ਤੋਂ ਭਾਣਾ ਮੰਨਣ ਅਤੇ ਹੁਕਮ ਵਿੱਚ ਚਲਣ ਦੀ ਸ਼ਕਤੀ ਮੰਗਦਾ ਹੈ। ਇਸ ਨਾਲ ਚੜ੍ਹਦੀ ਕਲਾ ਦੇ ਸਿਧਾਂਤ ਦੀ ਨੀਂਹ ਟਿੱਕ ਜਾਂਦੀ ਹੈ। ਸਮਰਪਿਤ ਆਪਾ ਹੀ ਚੜ੍ਹਦੀ ਕਲਾ ਦੇ ਮਾਰਗ ਉੱਤੇ ਤੁਰ ਸਕਦਾ ਹੈ। ਇਸੇ ਲਈ ਸਿੱਖ ਵਾਸਤੇ ਮੁਸ਼ਕਿਲ ਤੋਂ ਮੁਸ਼ਕਿਲ ਸਮੱਸਿਆ ਵਿੱਚ ਵੀ ਗੁਰੂ ਦੇ ਟੇਕ ਨੂੰ ਕਾਇਮ ਰੱਖਣ ਦਾ ਆਦੇਸ਼ ਹੈ। ਇਹੀ ਖ਼ੁਸ਼ੀਆਂ ਤੇ ਗ਼ਮੀਆਂ ਨੂੰ ਇੱਕੋ ਜਿਹਾ ਤਸਲੀਮ ਕਰਨ ਦਾ ਸਿਧਾਂਤ ਹੈ।

**ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ।।**
**ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ।।**

(ਗੁ.ਗ੍ਰੰ.ਸਾ. ਅੰਗ 519)

ਅਰਦਾਸ ਰਾਹੀਂ ਸਿੱਖ ਸਦਾ ਜੂਝਦੇ ਰਹਿਣ ਦੀ ਪ੍ਰੇਰਣਾ ਪ੍ਰਾਪਤ ਕਰ ਸਕਦਾ ਹੈ। ਇਸ ਪਿੱਛੇ "ਨਾ ਕਉ ਬੈਰੀ ਨਾਹੀ ਬੇਗਾਨਾ, ਸਗਲ ਸੰਗਿ ਹਮ ਕਉ ਬਨਿ ਆਈ" ਦਾ ਸਿਧਾਂਤ ਕੰਮ ਕਰਦਾ ਹੈ। ਅਰਦਾਸ ਸਰਬੱਤ ਦੇ ਭਲੇ ਦਾ ਇੱਕ ਅਨੋਖਾ ਉਪਦੇਸ਼ ਹੈ।

## 2. ਦਾਰਸ਼ਨਿਕ ਉਪਦੇਸ਼

### i. ਹੁਕਮ

ਹੁਕਮ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਫ਼ੁਰਮਾਨ, ਫ਼ਤਵਾ, ਹਕੂਮਤ ਅਤੇ ਇਜਾਜ਼ਤ। ਧਾਰਮਿਕ ਦੁਨੀਆ ਵਿੱਚ ਇਸਨੂੰ ਇਲਾਹੀ ਆਦੇਸ਼ ਵਜੋਂ ਲਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਹੁਕਮ ਨੂੰ ਪਰਮਾਤਮਾ ਦੇ ਨਿਯਮਾਂ ਦੇ ਸਮੁੱਚ ਦੇ ਰੂਪ ਵਿੱਚ ਵਰਤਿਆ ਹੋਇਆ ਹੈ। ਗੁਰੂ ਨਾਨਕ ਪਾਤਸ਼ਾਹ ਇਸਦੀ ਮਹਿਮਾ ਦਾ ਬਹੁਤ ਖ਼ੂਬਸੂਰਤ ਬਖਾਨ ਕਰਕੇ ਇਸਨੂੰ "ਏਕੋ ਨਾਮ" ਆਖਦੇ ਹਨ।

**ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ।।**

(ਗੁ.ਗ੍ਰੰ.ਸਾ. ਅੰਗ 72)

ਇਸ ਦਾ ਭਾਵ ਹੈ ਕਿ ਸੰਸਾਰ ਵਿੱਚ ਹਰ ਚੀਜ਼ ਹੁਕਮ ਵਿੱਚ ਹੀ ਵਿਚਰਦੀ ਹੈ। ਇਸ ਤਰ੍ਹਾਂ ਹੁਕਮ ਕਾਰਜ, ਕਰਮ ਅਤੇ ਕਰਮ-ਫਲ ਨਿਰਧਾਰਿਤ ਕਰਨ ਵਾਲਾ ਨਿਯਮ ਵੀ ਪ੍ਰਵਾਨ ਕੀਤਾ ਜਾਂਦਾ ਹੈ। ਹੁਕਮ ਦੇ ਰਹੱਸਮਈ ਸੰਦਰਭ ਨੂੰ ਸਮਝਣ ਲਈ ਸਾਡੇ ਵਾਸਤੇ 'ਜਪੁ' ਦੀ ਦੂਜੀ ਪਉੜੀ ਨੂੰ ਵਿਚਾਰ ਲੈਣਾ ਵਾਜਿਬ ਹੋਵੇਗਾ :

**...ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।।...**

(ਗੁ.ਗ੍ਰੰ.ਸਾ. ਅੰਗ 1)

ਇਸ ਪਉੜੀ ਵਿੱਚ ਹੁਕਮ ਦੇ ਵੱਖ-ਵੱਖ ਪੱਖ ਲਏ ਗਏ ਹਨ :

1. ਸਾਰੀ ਸ੍ਰਿਸ਼ਟੀ ਪਰਮਾਤਮਾ ਦੇ ਹੁਕਮ ਰਾਹੀਂ ਹੋਂਦ ਵਿੱਚ ਆਈ ਹੈ ਤੇ ਹੁਕਮ ਰਾਹੀਂ ਹੀ ਚਲ ਰਹੀ ਹੈ। ਕੁਝ ਵੀ ਹੁਕਮ ਦੇ ਘੇਰੇ ਵਿੱਚੋਂ ਬਾਹਰ ਨਹੀਂ ਹੈ।

2. ਹੁਕਮ ਦੀ ਪਛਾਣ ਕਰਨ ਵਾਲੇ ਜੀਵ ਦੀ ਮਹਿਮਾ ਹੈ ਅਤੇ ਜੋ ਹੁਕਮ ਨੂੰ ਨਹੀਂ ਮੰਨਦਾ, ਉਹ ਉਸਦੀ ਮਨਮੁਖਤਾ ਬਣ ਜਾਂਦੀ ਹੈ।
3. ਹੁਕਮ ਗਿਆਨ ਦਾ ਪ੍ਰਤੀਕ ਹੈ ਅਤੇ ਹਉਮੈ ਅਗਿਆਨ ਦਾ। ਇਸ ਲਈ ਹੁਕਮ ਅਤੇ ਹਉਮੈ ਇੱਕ ਰਸਤੇ ਦੇ ਪਾਂਧੀ ਨਹੀਂ ਹਨ। ਸਗੋਂ ਹਉਮੈ ਹਮੇਸ਼ਾ ਹੁਕਮ ਦੇ ਵਿਰੋਧ ਵਿੱਚ ਹੀ ਹੁੰਦੀ ਹੈ :

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥**

(ਗੁ.ਗ੍ਰੰ.ਸਾ. ਅੰਗ 560)

ਹੁਕਮ ਦੇ ਬੁੱਝਣ ਦੇ ਰਾਹ ਵਿੱਚ ਵੀ ਹਉਮੈ ਹੀ ਰੁਕਾਵਟ ਹੈ। ਸਪਸ਼ਟ ਹੋਇਆ ਕਿ ਹੁਕਮ ਗੁਰਮੁਖੀ ਜੁਗਤ ਹੈ ਅਤੇ ਹਉਮੈ ਮਨਮੁਖੀ ਰਸਤਾ।

ਹੁਕਮ ਤੋਂ ਬੇਮੁਖ ਹੋਇਆ ਜੀਵ ਜਨਮ-ਮਰਨ ਦੇ ਚੱਕਰ ਵਿੱਚ ਫੱਸ ਜਾਂਦਾ ਹੈ। ਹੁਕਮ ਨੂੰ ਬੁੱਝਣਾ ਆਪਣੇ ਸੀਮਿਤ ਆਪੇ ਤੋਂ ਮੁਕਤ ਹੋ ਜਾਣਾ ਹੈ। ਸੀਮਿਤ ਆਪੇ ਨਾਲ ਵਿਸ਼ਾਲ ਆਪੇ ਨਾਲ ਅਭੇਦ ਹੋਣ ਦਾ ਇਹ ਸਫ਼ਲ ਮਾਰਗ ਹੈ। ਗੁਰਮੁਖ ਜਦੋਂ ਜਨਮ ਸੰਵਾਰ ਕੇ ਦਰਗਾਹ ਵਿੱਚ ਜਾਣ ਦੀ ਤਿਆਰੀ ਕਰ ਲੈਂਦਾ ਹੈ ਤਾਂ ਉਸਦਾ ਆਧਾਰ ਇਸ ਲੋਕ ਵਿੱਚ ਜੀਵਿਆ ਉਸਦਾ ਹੁਕਮੀ ਜੀਵਨ ਹੀ ਹੁੰਦਾ ਹੈ।

## ii. ਹਉਮੈ

'ਹਉਮੈ' ਸ਼ਬਦ 'ਹਉ' ਤੇ 'ਮੈਂ' ਦਾ ਮੇਲ ਹੈ ਜਿਸਦੇ ਅਰਥ ਹਨ 'ਮੈਂ' ਤੇ 'ਮੇਰਾ'। ਹਉਮੈ ਸ਼ਬਦ ਤੋਂ ਭਾਵ ਹੈ ਅਹੰਕਾਰ ਜਾਂ ਅਭਿਮਾਨ। ਗੁਰੂ ਗ੍ਰੰਥ ਸਾਹਿਬ ਵਿੱਚ ਹਉਮੈ ਸ਼ਬਦ ਦੀ ਵਰਤੋਂ ਦਾਰਸ਼ਨਿਕ ਤੇ ਨੈਤਿਕ ਦੋਵੇਂ ਅਰਥਾਂ ਵਿੱਚ ਹੋਈ ਹੈ।

ਜੀਵ ਦੇ ਸਰੀਰ ਵਿੱਚ ਹੀ ਪਰਮਾਤਮਾ ਦਾ ਵਾਸਾ ਹੈ ਪਰ ਉਹ ਅਹੰਕਾਰ ਕਰਕੇ ਉਸਨੂੰ ਵੇਖਣ ਵਿੱਚ ਅਸਮਰਥ ਹੈ ਅਤੇ ਮੋਹ-ਮਾਇਆ ਵਿੱਚ ਫਸਿਆ ਕਰਮ ਕਰਦਾ ਹੈ। ਜੋ-ਜੋ ਕਰਮ, ਇਸ ਲਾਲਚ ਭਰੀ ਹਉਮੈ ਨੂੰ ਕਾਇਮ ਰੱਖਣ ਲਈ ਉਹ ਕਰਦਾ ਹੈ, ਉਹ ਬੰਧਨ ਰੂਪ ਬਣ ਜਾਂਦੇ ਹਨ ਅਤੇ ਇਹਨਾਂ ਕਰਕੇ ਉਹ ਜਨਮ-ਮਰਨ ਦੇ ਗੇੜ ਵਿੱਚ ਫੱਸਿਆ ਰਹਿੰਦਾ ਹੈ। ਜੀਵਾਤਮਾ ਤੇ ਪਰਮਾਤਮਾ ਇੱਕੋ ਥਾਂ ਉੱਤੇ ਰਹਿੰਦੇ ਹੋਏ ਵੀ, ਅਹੰਕਾਰ ਕਰਕੇ ਇੱਕ-ਦੂਜੇ ਨਾਲ ਇੱਕ-ਮਿੱਕ ਨਹੀਂ ਹੋ ਸਕਦੇ :

**ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ॥**

(ਗੁ.ਗ੍ਰੰ.ਸਾ. ਅੰਗ 1263)

ਦੋਵਾਂ ਵਿੱਚ ਹਉਮੈ ਦੀ ਦੀਵਾਰ ਖੜੀ ਹੈ ਅਤੇ ਇਸ ਦੀਵਾਰ ਦੇ ਡਿੱਗਣ ਨਾਲ ਹੀ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ :

**ਹਉਮੈ ਜਾਈ ਤਾ ਕੰਤ ਸਮਾਈ॥**

(ਗੁ.ਗ੍ਰੰ.ਸਾ. ਅੰਗ 750)

ਹਉਮੈ ਮਾਇਆ ਮੋਹਣੀ ਹੈ, ਇਸਦੇ ਪ੍ਰਭਾਵ ਹੇਠ ਜੀਵ ਭਟਕਦਾ ਰਹਿੰਦਾ ਹੈ ਅਤੇ ਇਹ ਹਉਮੈ ਗੁਰੂ ਦੇ ਸ਼ਬਦ ਦੁਆਰਾ ਸਾੜੀ ਜਾਂਦੀ ਹੈ ਤਾਂ ਇਹ ਵਿੱਚੋਂ ਚਲੀ

ਜਾਂਦੀ ਹੈ। ਇਸ ਦੇ ਜਾਣ ਦਾ ਸਿੱਟਾ ਇਹ ਹੁੰਦਾ ਹੈ ਕਿ ਤਨ ਤੇ ਮਨ ਪਵਿੱਤਰ ਹੋ ਜਾਂਦਾ ਹੈ ਅਤੇ ਨਾਮ ਦਾ ਵਾਸਾ ਮਨ ਵਿੱਚ ਹੋ ਜਾਂਦਾ ਹੈ।

ਹਉਮੈ ਇੱਕ ਵੱਡਾ ਰੋਗ ਹੈ ਅਤੇ ਗੁਰੂ ਦੇ ਸ਼ਬਦ ਦੀ ਕਮਾਈ ਨਾਲ ਇਸ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ :

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ।।**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਏ।।**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ।।**

(ਗੁ.ਗ੍ਰੰ.ਸਾ. ਅੰਗ 466)

ਜੀਵ ਲਈ ਜ਼ਰੂਰੀ ਹੈ ਕਿ ਉਹ ਆਪਣੇ ਸਾਰੇ ਕਾਰਜ ਪਰਮਾਤਮਾ ਦੇ ਹੁਕਮਾਂ ਅਨੁਸਾਰ ਕਰੇ ਅਤੇ ਉਸਦੇ ਭਾਣੇ ਵਿੱਚ ਚਲ ਕੇ ਆਪਣਾ ਜੀਵਨ ਬਤੀਤ ਕਰੇ। ਇਸ ਤੋਂ ਇਲਾਵਾ ਹਉਮੈ ਨੂੰ ਮਾਰਨ ਦੇ ਹੋਰ ਉਪਾਅ ਵੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਦਰਸਾਏ ਗਏ ਹਨ, ਜਿਵੇਂ ਕਿ ਆਪਣੇ ਨੂੰ ਸਾਰਿਆਂ ਦੀ ਧੂੜ ਮੰਨਣਾ ਭਾਵ ਨਿਮਾਣਾਪਨ, ਪਰਮਾਤਮਾ ਨੂੰ ਸਰਬ-ਵਿਆਪਕ ਮੰਨਣਾ, ਪਰਮਾਤਮਾ ਨੂੰ ਹਮੇਸ਼ਾ ਅੰਗ-ਸੰਗ ਸਮਝਣਾ ਆਦਿ। ਇਹਨਾਂ ਸਾਰੇ ਉਪਾਵਾਂ ਨਾਲ ਮਨੁੱਖ ਦੀ ਹਉਮੈ ਦਾ ਨਾਸ ਹੋਣਾ ਸੰਭਵ ਹੈ।

### iii. ਮੁਕਤੀ

ਮਨੁੱਖ ਅਤੇ ਮੁਕਤੀ ਨੂੰ ਇੱਕ-ਦੂਜੇ ਨਾਲੋਂ ਨਿਖੇੜ ਕੇ ਨਹੀਂ ਵੇਖਿਆ ਜਾ ਸਕਦਾ। ਮੁਕਤੀ ਜਾਂ ਮੋਕਸ਼ ਦੀ ਪ੍ਰਾਪਤੀ ਮਨੁੱਖ ਦੇ ਪ੍ਰਮੁੱਖ ਉਪਦੇਸ਼ ਵਜੋਂ ਹਰ ਧਰਮ ਗ੍ਰੰਥ ਦਾ ਮੁੱਖ ਉਪਦੇਸ਼ ਰਿਹਾ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਮੁਕਤੀ ਦਾ ਸੰਕਲਪ ਨਿਵੇਕਲਾ ਵੀ ਹੈ ਅਤੇ ਵਿਲੱਖਣ ਵੀ। ਗੁਰੂ ਗ੍ਰੰਥ ਸਾਹਿਬ ਵਿੱਚ ਸਪਸ਼ਟ ਹੈ ਕਿ ਬੇਸ਼ਕ ਸਿੱਖ ਧਰਮ ਦਾ ਮੂਲ ਲਕਸ਼ ਮਨੁੱਖ ਨੂੰ ਜਨਮ-ਮਰਨ ਦੇ ਚੱਕਰ ਤੋਂ ਮੁਕਤ ਕਰਕੇ ਸਦਾ ਲਈ ਪਰਮਾਤਮਾ ਵਿੱਚ ਲੀਨ ਕਰ ਦੇਣਾ ਹੈ ਪਰ ਇਸਦੀ ਪ੍ਰਾਪਤੀ ਤਕ ਪਹੁੰਚਣ ਦਾ ਮਾਰਗ ਅਤੇ ਜੁਗਤ ਬਿਲਕੁਲ ਸੁਤੰਤਰ ਹਨ।

ਗੁਰੂ ਗ੍ਰੰਥ ਸਾਹਿਬ ਵਿੱਚ 'ਮੁਕਤੀ' ਦੇ ਨਾਲ 'ਜੀਵਨ' ਸ਼ਬਦ ਵੀ ਆਉਂਦਾ ਹੈ। ਇਸਦਾ ਅਰਥ ਹੈ ਆਪਣੇ ਜੀਵਨ ਵਿੱਚ ਹੀ ਮੁਕਤ ਹੋਣਾ। ਇਹ "ਮਤ ਕੋ ਜਾਣੈ ਜਾਇ ਅਗੈ ਪਾਇਸੀ" ਦਾ ਨਿਵੇਕਲਾ ਸਿਧਾਂਤ ਹੈ। ਭਾਵ ਸਮਾਜ ਵਿੱਚ ਰਹਿੰਦੇ ਹੋਏ ਸੰਸਾਰਕ ਵਾਸ਼ਨਾਵਾਂ ਅਤੇ ਹਉਮੈ ਦਾ ਨਾਸ ਕਰਕੇ ਆਪਣੇ ਆਪ ਨੂੰ ਪਰਮਾਤਮਾ ਦੇ ਨਾਮ ਵਿੱਚ ਲੀਨ ਕਰ ਦੇਣਾ ਅਤੇ ਸਮੂਹ ਲੋਕਾਈ ਨੂੰ ਪਰਮਾਤਮਾ ਦਾ ਰੂਪ ਸਮਝ ਕੇ ਸਮੁੱਚੀ ਮਾਨਵਤਾ ਦੇ ਭਲੇ ਲਈ ਕਰਮ ਕਰਦਿਆਂ ਵਿਚਰਨਾ, ਅਜਿਹੇ ਮਨੁੱਖ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ 'ਜੀਵਨ ਮੁਕਤ' ਪ੍ਰਵਾਨ ਕੀਤਾ ਗਿਆ ਹੈ।

**ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ।।**

(ਗੁ.ਗ੍ਰੰ.ਸਾ. ਅੰਗ 449)

ਇਸ ਦਾ ਨਤੀਜਾ ਇਹ ਕੱਢਿਆ ਹੈ ਕਿ ਸਿੱਖ ਨੇ ਇਸ ਸੰਸਾਰ ਵਿੱਚ ਰਹਿੰਦੇ ਹੋਏ ਕਮਲ ਵਰਗੀ ਨਿਰਲੇਪ ਜ਼ਿੰਦਗੀ ਜਿਊਂਦੇ ਹੋਏ ਕਰਮਸ਼ੀਲ ਰਹਿਣਾ ਹੈ

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**

(ਗੁ.ਗ੍ਰੰ.ਸਾ. ਅੰਗ 938)

ਗੁਰਮਤਿ ਅਨੁਸਾਰ ਇਹ ਸੰਸਾਰ ਸੱਚਾ ਹੈ, ਇਸ ਲਈ ਮਨੁੱਖ ਦਾ ਨਿਸ਼ਾਨਾ ਇਸ ਸਮਾਜਿਕ ਜੀਵਨ ਤੋਂ ਨਿਜਾਤ ਪਾਉਣਾ ਨਹੀਂ ਹੈ ਬਲਕਿ ਆਤਮਕ ਤੇ ਨੈਤਿਕ ਜੀਵਨ ਜਿਊਣ ਦੀ ਵੰਗਾਰ ਨੂੰ ਪ੍ਰਵਾਨ ਕਰਨਾ ਹੈ। ਮੁਕਤੀ ਸਿੱਖ ਦੇ ਜੀਵਨ ਦਾ ਹਿੱਸਾ ਹੈ, ਇਸੇ ਲਈ ਮਾਨਵ ਜੀਵਨ ਸੇਵਾ ਦੇ ਮਾਧਿਅਮ ਰਾਹੀਂ ਅਕਾਲ ਪੁਰਖ ਦੇ ਘਰ ਵਿੱਚ ਪ੍ਰਵਾਨ ਹੋਇਆ ਮੰਨਿਆ ਜਾਂਦਾ ਹੈ। ਗੁਰੂ ਵਾਕ ਹੈ:

**ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥**

(ਗੁ.ਗ੍ਰੰ.ਸਾ. ਅੰਗ 26)

ਮੁਕਤ ਜੀਵ ਹੀ 'ਬੇਗਮਪੁਰਾ' ਦੀ ਸਥਾਪਨਾ ਹਿਤ ਕਾਰਜਸ਼ੀਲ ਹੋ ਸਕਦਾ ਹੈ। ਸਿੱਖ ਧਰਮ ਵਿੱਚ ਜੀਵਨ ਮੁਕਤ ਜੀਵ ਨੂੰ 'ਖ਼ਾਲਸੇ' ਦੀ ਸੰਗਿਆ ਨਾਲ ਨਿਵਾਜਿਆ ਗਿਆ ਹੈ।

**ਖ਼ਾਲਸਾ ਸੋਇ ਜੋ ਕਰੈ ਨਿਤ ਜੰਗ॥**
**ਖ਼ਾਲਸਾ ਸੋਇ ਜੋ ਚੜੈ ਤੁਰੰਗ॥**

## iv. ਮਨ

'ਮਨ' ਸ਼ਬਦ ਸੰਸਕ੍ਰਿਤ ਦੇ 'ਮਨਸ਼' ਤੋਂ ਬਣਿਆ ਹੈ ਜਿਸਦਾ ਅਰਥ ਹੈ ਸਾਰੀਆਂ ਦਿਮਾਗੀ ਤਾਕਤਾਂ, ਗਿਆਨ ਸ਼ਕਤੀਆਂ। ਗੁਰੂ ਗ੍ਰੰਥ ਸਾਹਿਬ ਵਿੱਚ ਮਨ ਦਾ ਵਰਣਨ ਚਿਤ, ਬੁੱਧੀ ਤੇ ਅੰਤਹਕਰਣ ਦੇ ਅਰਥਾਂ ਵਿੱਚ ਕੀਤਾ ਗਿਆ ਹੈ। ਗੁਰੂ ਨਾਨਕ ਪਾਤਸ਼ਾਹ ਮਨ ਦੀ ਤੁਲਨਾ ਉਸ ਪੰਛੀ ਨਾਲ ਕਰਦੇ ਹਨ ਜੋ ਸਰੀਰ ਰੂਪੀ ਬ੍ਰਿਛ 'ਤੇ ਬੈਠਾ ਹੋਇਆ ਹੈ। ਇਹ ਪੰਛੀ ਹਰ ਵੇਲੇ ਉਡਾਰੀਆਂ ਲਾਉਣ ਲਈ ਤਿਆਰ ਰਹਿੰਦਾ ਹੈ। ਇਹ ਪੰਛੀ (ਮਨ) ਪੰਜ ਇੰਦਰਿਆਂ ਦਾ ਸਮੂਹ ਹੈ। ਇਹ ਸਾਰੇ ਇੰਦਰੇ ਰਲ ਕੇ ਅਸਲ ਤੱਤ ਦੀ ਚੋਗ ਚੁਗਣ ਤਾਂ ਇਸ ਪੰਛੀ ਨੂੰ ਕੋਈ ਬੰਧਨ ਨਹੀਂ ਪੈਂਦਾ।

ਇਹ ਮਨ ਬਹੁਤ ਚੰਚਲ ਹੈ, ਲੋਚਾ ਸ਼ਕਤੀ ਰੱਖਦਾ ਹੈ ਅਤੇ ਕਦੀ ਕੁਝ ਚਾਹੁੰਦਾ ਹੈ ਤੇ ਕਦੇ ਕੁਝ। ਚੰਚਲ ਹੋਣ ਕਰਕੇ ਇਹ ਛੇਤੀ ਕਾਬੂ ਵਿੱਚ ਨਹੀਂ ਆਉਂਦਾ। ਇਸ ਦੇ ਅਸਰ ਹੇਠ ਜੀਵ ਆਪਣੇ ਅਸਲ ਤੱਤ ਨੂੰ ਭੁੱਲ ਜਾਂਦਾ ਹੈ, ਪਰਮ ਤੱਤ ਨੂੰ ਵਿਸਾਰ ਦਿੰਦਾ ਹੈ। ਜਦੋਂ ਮਨ ਅੰਦਰ ਸਥਿਤ ਪਰਮਾਤਮਾ ਦੀ ਜੋਤਿ 'ਤੇ ਧਿਆਨ ਲਾਉਂਦਾ ਹੈ ਤਾਂ ਗੁਰੂ ਦੀ ਕਿਰਪਾ ਨਾਲ ਮਨ ਦੀ ਚੰਚਲਤਾਈ ਖ਼ਤਮ ਹੋ ਜਾਂਦੀ ਹੈ, ਇਹ ਸਥਿਰ ਹੋ ਜਾਂਦਾ ਹੈ ਅਤੇ ਇਸਨੂੰ ਪਤਾ ਲੱਗ ਜਾਂਦਾ ਹੈ ਕਿ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

(ਗੁ.ਗ੍ਰੰ.ਸਾ. ਅੰਗ 441)

ਗੁਰੂ ਗ੍ਰੰਥ ਸਾਹਿਬ ਵਿੱਚ ਮਨ ਦੇ ਦੋ ਰੂਪ ਸਵੀਕਾਰ ਕੀਤੇ ਗਏ ਹਨ। ਇੱਕ ਉਹ ਪ੍ਰਕਾਸ਼ਮਈ ਮਨ ਹੈ ਜੋ ਸ਼ੁਭ ਕਰਮ ਕਰਦਾ ਹੈ ਤੇ ਗੁਰੂ ਦੀ ਦੀਖਿਆ ਲੈਂਦਾ ਹੈ। ਦੂਜਾ ਉਹ ਅੰਧਕਾਰਮਈ ਮਨ ਹੈ ਜੋ ਲੋਭੀ ਤੇ ਮੂਰਖ ਹੈ ਅਤੇ ਹਮੇਸ਼ਾ ਅਸ਼ੁਭ ਕਰਮ ਕਰਦਾ ਹੈ। ਸੁਆਲ ਉੱਠਦਾ ਹੈ ਕਿ ਇਸ ਅੰਧਕਾਰਮਈ ਮਨ ਨੂੰ ਕਿਸ ਤਰ੍ਹਾਂ ਪ੍ਰਕਾਸ਼ਮਈ ਮਨ ਵਿੱਚ ਤਬਦੀਲ ਕੀਤਾ ਜਾਵੇ, ਅਰਥਾਤ ਮਨ 'ਤੇ ਕਿਸ ਤਰ੍ਹਾਂ ਕਾਬੂ ਪਾਇਆ ਜਾਵੇ ਕਿ ਉਹ ਪਰਮਾਤਮਾ ਦੀ ਇੱਛਾ ਅਨੁਸਾਰ ਕੰਮ ਕਰੇ ?

ਗੁਰੂ ਗ੍ਰੰਥ ਸਾਹਿਬ ਵਿੱਚ ਮਨ ਨੂੰ ਮਾਰਨ ਦੇ ਕੁਝ ਉਪਾਆਂ ਦਾ ਵਰਣਨ ਕੀਤਾ ਗਿਆ ਹੈ। ਪਹਿਲਾ, ਮਨ ਦੇ ਦੁਆਰਾ ਮਨ ਨੂੰ ਮਾਰਨਾ। ਭਾਵ ਪ੍ਰਕਾਸ਼ਮਈ ਮਨ ਦੁਆਰਾ ਅੰਧਕਾਰਮਈ ਮਨ ਨੂੰ ਆਪਣੇ ਅਧੀਨ ਕਰ ਲੈਣਾ। ਇਸ ਅਧੀਨਤਾ ਦੇ ਨਤੀਜੇ ਵਜੋਂ ਮਨੁੱਖ ਦੀਆਂ ਸਾਰੀਆਂ ਕਾਮਨਾਵਾਂ ਤੇ ਵਾਸ਼ਨਾਵਾਂ 'ਤੇ ਅੰਕੁਸ਼ ਲੱਗ ਜਾਂਦਾ ਹੈ, ਮਨ ਪਰਮਾਤਮਾ ਵਿੱਚ ਲੀਨ ਹੋ ਜਾਂਦਾ ਹੈ ਅਤੇ ਉਸ ਦੀ ਚੰਚਲਤਾਈ ਖ਼ਤਮ ਹੋ ਜਾਂਦੀ ਹੈ।

**ਸੁਭਰ ਭਰੇ ਨਾਹੀ ਚਿਤੁ ਡੋਲੈ**

**ਮਨ ਹੀ ਤੇ ਮਨੁ ਮਾਨਿਆ॥**

(ਗੁ.ਗ੍ਰੰ.ਸਾ. ਅੰਗ 1233)

ਦੂਜਾ ਉਪਾਅ ਹੈ ਪਰਮਾਤਮਾ ਦੇ ਗੁਣਗਾਨ ਕਰਨ ਨਾਲ ਮਨ ਨੂੰ ਮਾਰਨਾ। ਤੀਜਾ ਉਪਾਅ ਹੈ ਗੁਰੂ ਦੀ ਦੀਖਿਆ ਦੁਆਰਾ ਮਨ ਨੂੰ ਮਾਰਨਾ। ਇਸ ਤੋਂ ਇਲਾਵਾ ਕੁਝ ਹੋਰ ਉਪਾਵਾਂ ਦਾ ਸੰਕੇਤ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦਾ ਹੈ, ਜਿਵੇਂ ਦੁਰਜਨਾਂ ਦੀ ਕੁਸੰਗਤੀ ਦਾ ਤਿਆਗ ਅਤੇ ਸਾਧਸੰਗਤ ਦਾ ਆਸਰਾ। ਮਨ ਨੂੰ ਸਮਝਾਉਣ ਦਾ ਇੱਕ ਹੋਰ ਉਪਾਅ ਦੱਸਿਆ ਗਿਆ ਹੈ ਸੱਚ ਆਚਾਰ। ਸੱਚ ਆਚਾਰ ਕਰਕੇ ਜੀਵ ਮਨ ਨੂੰ ਸੋਧ ਕੇ ਆਨੰਦਿਤ ਅਵਸਥਾ ਵਿੱਚ ਲਿਆ ਸਕਦਾ ਹੈ :

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥**

(ਗੁ.ਗ੍ਰੰ.ਸਾ. ਅੰਗ 62)

### v. ਗ੍ਰਿਹਸਤ ਮਾਰਗ

ਗੁਰੂ ਗ੍ਰੰਥ ਸਾਹਿਬ ਨੇ ਪ੍ਰਚਲਿਤ ਕੋਰੇ ਗਿਆਨ ਮਾਰਗ, ਕਰਮ ਮਾਰਗ ਤੇ ਹੋਰ ਜੋਗ ਵਰਗੀਆਂ ਕਠਿਨ ਸਾਧਨਾਵਾਂ ਜਿਹੜੀਆਂ ਗ੍ਰਿਹਸਤੀ ਜੀਵਨ ਨੂੰ ਨਕਾਰਦੀਆਂ ਸਨ, ਨੂੰ ਰੱਦ ਕਰਦਿਆਂ ਇਹਨਾਂ ਤੋਂ ਪੈਦਾ ਹੁੰਦੀ ਕਠੋਰ ਤੇ ਕਠਿਨ ਧਾਰਮਿਕ ਚੇਤਨਾ ਨੂੰ ਤਿਆਗਣ ਦੀ ਪ੍ਰੇਰਨਾ ਦਿੱਤੀ। ਨਾਲ ਹੀ ਮਨੁੱਖਤਾ ਨੂੰ ਗ੍ਰਿਹਸਤੀ ਦਾ ਨਵਾਂ ਦਾਰਸ਼ਨਿਕ ਸੰਕਲਪ ਦੇ ਕੇ ਉਸਦੇ ਮਹੱਤਵ ਨੂੰ ਰੂਪਮਾਨ ਕਰ ਦਿੱਤਾ।

**ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥**

**ਕਿਆ ਨਾਗੇ ਕਿਆ ਬਾਧੇ ਚਾਮ॥ ਜਬ ਨਹੀ ਚੀਨਸਿ ਆਤਮ ਰਾਮ॥**

**ਮੂਡ ਮੁੰਡਾਏ ਜੌ ਸਿਧਿ ਪਾਈ॥ ਮੁਕਤੀ ਭੇਡ ਨ ਗਈਆ ਕਾਈ॥**

**ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥**

(ਗੁ.ਗ੍ਰੰ.ਸਾ. ਅੰਗ 324)

ਗੁਰਮਤਿ ਨੇ ਲੋਕਾਂ ਨੂੰ ਇਸ ਧਾਰਮਿਕ ਨਵ-ਚੇਤਨਾ ਦਾ ਭਾਗੀ ਬਣਾਇਆ ਕਿ ਪਰਮਾਤਮਾ ਵਿੱਚ ਸੁਰਤ ਟਿਕਾਉਣ ਲਈ ਘਰ-ਬਾਰ ਗ੍ਰਹਿਸਤ ਨੂੰ ਛੱਡ ਕੇ ਜੰਗਲਾਂ ਵਿੱਚ ਜਾ ਕੇ ਤਪ ਅਤੇ ਸਰੀਰ ਨੂੰ ਅਨੇਕਾਂ ਪ੍ਰਕਾਰ ਦੇ ਕਸ਼ਟ ਦੇਣਾ ਬੇਕਾਰ ਹੈ। ਮਨੁੱਖ ਗ੍ਰਹਿਸਤ ਵਿੱਚ ਰਹਿ ਕੇ ਹੀ ਆਪਣੇ ਅਸਲੇ ਦੀ ਪਛਾਣ ਕਰ ਸਕਦਾ ਹੈ ਅਤੇ ਪਰਮਾਤਮਾ ਦੇ ਵਿੱਚ ਲਿਵ ਜੋੜ ਸਕਦਾ ਹੈ। ਲੋਕ ਮਨਾਂ ਵਿੱਚ ਇਹ ਚੇਤਨਾ ਵਿਕਸਿਤ ਹੋ ਗਈ ਕਿ ਰੋਜ਼ਾਨਾ ਜ਼ਿੰਦਗੀ ਦੇ ਸਾਧਾਰਣ ਕੰਮ ਵੀ ਉਤਨੇ ਹੀ ਮਹੱਤਵਪੂਰਨ ਹਨ ਜਿੰਨੀ ਸੰਨਿਆਸੀ ਜੀਵਨ ਦੀ ਪਵਿੱਤਰਤਾ। ਮਨੁੱਖਾ ਜੀਵਨ ਦਾ ਅਸਲ ਮਨੋਰਥ ਕਮਜ਼ੋਰੀਆਂ ਤੋਂ ਡਰ ਕੇ ਭੱਜਣਾ ਨਹੀਂ, ਸਗੋਂ ਉਹਨਾਂ ਉੱਤੇ ਸਰਦਾਰੀ ਪ੍ਰਾਪਤ ਕਰਕੇ ਅਸਲੇ ਦੀ ਪ੍ਰਾਪਤੀ ਲਈ ਜਤਨਸ਼ੀਲ ਰਹਿਣਾ ਹੈ। ਇਸ ਲਈ ਸੰਸਾਰ ਵਿੱਚ ਰਹਿ ਕੇ ਗ੍ਰਹਿਸਤ ਦੇ ਸਭ ਕਾਰ-ਵਿਹਾਰ ਭਲੀ ਪ੍ਰਕਾਰ ਨਿਭਾਉਣੇ ਧਰਮ ਜਿੰਨੇ ਹੀ ਜ਼ਰੂਰੀ ਹਨ।

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥**

(ਗੁ.ਗ੍ਰੰ.ਸਾ. ਅੰਗ 522)

ਇਸ ਤਰ੍ਹਾਂ ਗ੍ਰਹਿਸਤ ਜੀਵਨ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਇਹ ਦਾਰਸ਼ਨਿਕ ਉਪਦੇਸ਼ ਬਣ ਗਿਆ ਜਿਸਨੇ ਵੈਦਿਕ ਧਰਮ ਦੇ ਗ੍ਰਹਿਸਤ ਵਿਰੋਧੀ ਦਾਰਸ਼ਨਿਕ ਉਪਦੇਸ਼ ਨੂੰ ਨਿਰਾਰਥਕ ਸਿੱਧ ਕਰ ਦਿੱਤਾ।

## 3. ਸਮਾਜਿਕ ਸਾਰੋਕਾਰ

ਧਰਮ ਅਤੇ ਸਮਾਜ ਦਾ ਅਟੁੱਟ ਸਬੰਧ ਹੈ। ਧਰਮ ਸਮਾਜਿਕ ਵਿਧੀ ਵਿਧਾਨ ਲਈ ਅਤੇ ਸਮਾਜ ਨੂੰ ਨੈਤਿਕ ਨਿਯਮਾਂ 'ਤੇ ਚਲਾਉਣ ਲਈ ਸਿਧਾਂਤ ਪ੍ਰਦਾਨ ਕਰਦਾ ਹੈ। ਸਮਾਜ ਦੀ ਕੇਂਦਰੀ ਇਕਾਈ ਮਨੁੱਖ ਹੈ। ਸਮਾਜ ਦੀ ਉਸਾਰੀ ਵਿੱਚ ਚੰਗੇ ਕਰਤਵਾਂ ਵਾਲੇ ਮਨੁੱਖ ਪ੍ਰਮੁੱਖ ਭੂਮਿਕਾ ਨਿਭਾਉਂਦੇ ਹਨ। ਚੰਗੇ ਮਨੁੱਖ ਬਣਨ ਲਈ ਧਰਮੀ ਹੋਣਾ ਲਾਜ਼ਮੀ ਹੋ ਜਾਂਦਾ ਹੈ। ਜਦੋਂ ਮਨੁੱਖ ਧਰਮ ਨੂੰ ਛੱਡ ਅਧਰਮ ਦਾ ਰਸਤਾ ਚੁਣ ਲੈਂਦਾ ਹੈ ਤਾਂ ਸਮਾਜ ਆਪਣੀਆਂ ਨੀਹਾਂ ਵਿਚ ਗਰਕਣਾ ਸ਼ੁਰੂ ਹੋ ਜਾਂਦਾ ਹੈ। ਸਮਾਜ ਦੀ ਪੁਨਰ ਉਸਾਰੀ ਲਈ ਹੀ ਧਰਮਾਂ ਦਾ ਪ੍ਰਕਾਸ਼ ਦੁਨੀਆ ਵਿੱਚ ਹੋਇਆ।

ਭਾਰਤ ਦੀ ਧਰਤੀ 'ਤੇ ਜਦੋਂ ਧਰਮਾਂ ਨੇ ਖ਼ੁਦ ਮਨੁੱਖ ਨੂੰ ਰਸਾਤਲ ਵੱਲ ਧੱਕਣਾ ਸ਼ੁਰੂ ਕਰ ਦਿੱਤਾ ਤਾਂ ਦੰਭ, ਪਾਖੰਡ ਅਤੇ ਸ਼ੋਸ਼ਣ ਦਾ ਬੋਲਬਾਲਾ ਹੋ ਗਿਆ। ਉਸ ਵੇਲੇ ਸਿੱਖ ਧਰਮ ਦਾ ਪ੍ਰਕਾਸ਼ ਪੰਜਾਬ ਵਿੱਚ ਹੋਇਆ। ਸਿੱਖ ਧਰਮ ਦੇ ਆਗਮਨ ਨਾਲ ਦੰਭੀ ਅਤੇ ਕਾਲੀਆਂ ਬਦਰੂਹਾਂ ਦੇ ਹਿਰਦੇ ਕੰਬ ਉੱਠੇ ਪਰ ਮਰ ਚੁੱਕੀ ਲੋਕਾਈ ਦੇ ਅੰਦਰ ਜਿਊਣ ਦੀ ਆਸ ਬੱਝੀ। ਸਿੱਖ ਧਰਮ ਨੇ ਪਰਾਂਪਰਕ ਸ਼ੋਸ਼ਣਕਾਰੀ ਸਿਧਾਂਤਾਂ

ਨੂੰ ਅਪ੍ਰਵਾਨ ਹੀ ਨਹੀਂ ਕੀਤਾ ਸਗੋਂ ਇਨ੍ਹਾਂ ਨੂੰ ਢਾਹ ਕੇ ਇੱਕ ਨਵੇਂ ਸਮਾਜ ਦੀ ਸਿਰਜਣਾ ਕੀਤੀ ਜਿਸ ਦੀ ਬੁਨਿਆਦ ਬਰਾਬਰੀ, ਭਾਈਚਾਰੇ ਅਤੇ ਮੁਕਤੀ ਦੇ ਸਿਧਾਂਤਾਂ ਉਪਰ ਟਿਕੀ ਹੋਈ ਸੀ। ਇਸ ਪ੍ਰਥਾਇ ਅਸੀਂ ਗੁਰੂ ਗ੍ਰੰਥ ਸਾਹਿਬ ਦੇ ਉਨ੍ਹਾਂ ਉਪਦੇਸ਼ਾਂ ਅਤੇ ਸਿਧਾਂਤਾਂ ਨੂੰ ਵੇਖਣ ਦਾ ਯਤਨ ਕਰਾਂਗੇ ਜਿਨ੍ਹਾਂ ਇੱਕ ਨਵੇਂ ਇਤਿਹਾਸ ਨੂੰ ਨਵੀਂ ਸੁਰਖ ਸਿਆਹੀ ਨਾਲ ਲਿਖ ਕੇ ਲੋਕ ਮਾਨਸਿਕਤਾ ਵਿੱਚ ਬੰਦੇ ਨੂੰ ਬੰਦਾ ਅਖਵਾਉਣ ਦਾ ਹੱਕ ਪ੍ਰਦਾਨ ਕੀਤਾ।

### i.. ਮਨੁੱਖੀ ਸਮਾਨਤਾ

ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਹੈ :

**ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ।।**

(ਗੁ.ਗ੍ਰੰ.ਸਾ. ਅੰਗ 1238)

ਪਰ ਸਿੱਖ ਧਰਮ ਦੇ ਆਗਮਨ ਵੇਲੇ ਪੰਜਾਬੀ ਸਮਾਜ ਦੋ ਹਿੱਸਿਆਂ - ਹਿੰਦੂ ਅਤੇ ਮੁਸਲਮਾਨਾਂ ਵਿੱਚ ਵੰਡਿਆ ਹੋਇਆ ਸੀ । ਦੋਵੇਂ ਇਕ ਦੂਸਰੇ ਨਾਲ ਨਫ਼ਰਤ ਕਰਦੇ ਸਨ, ਧਾਰਮਿਕ ਗਲਾਨੀ ਆਪਣੇ ਸਿਖਰ 'ਤੇ ਸੀ ਅਤੇ ਪਾਪ ਅਤੇ ਭ੍ਰਿਸ਼ਟਾਚਾਰ ਦਾ ਬੋਲਬਾਲਾ ਸੀ। ਲੋਕ ਧਰਮ ਗਿਆਨ ਨਾਲ ਟੁੱਟ ਚੁੱਕੇ ਸਨ ਅਤੇ ਅਗਿਆਨਤਾ ਦਾ ਹਨੇਰਾ ਚਾਰ-ਚੁਫੇਰੇ ਫੈਲਿਆ ਹੋਇਆ ਸੀ। ਸਿੱਖ ਸਿਧਾਂਤਾਂ ਨੇ ਇਸ ਪਾਖੰਡੀ ਪ੍ਰਬੰਧ ਦੀ ਖੁੱਲ੍ਹੇ ਤੌਰ 'ਤੇ ਨਿੰਦਿਆ ਹੀ ਨਹੀਂ ਕੀਤੀ ਸਗੋਂ "ਨਾ ਕੋ ਹਿੰਦੂ ਨਾ ਮੁਸਲਮਾਨ" ਦੇ ਸਿਧਾਂਤ ਦੇ ਉਪਰ ਬਰਾਬਰੀ ਦੇ ਆਧਾਰ 'ਤੇ ਸਮਾਜ ਦੀ ਸਿਰਜਣਾ ਦਾ ਸੁਪਨਾ ਲਿਆ। ਇਸ ਸੁਪਨੇ ਦੀ ਤਾਬੀਰ ਵਾਸਤੇ ਉਪਦੇਸ਼ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ ਅਤੇ ਉਸਦੇ ਆਧਾਰ 'ਤੇ ਉਸਰੇ ਸਮਾਜ ਦੀ ਗਾਥਾ ਦਾ ਬਿਆਨ, ਇਸ ਸਿਧਾਂਤ 'ਤੇ ਉਸਰੀਆਂ ਸੰਸਥਾਵਾਂ ਮੀਰੀ-ਪੀਰੀ, ਅਕਾਲ ਤਖ਼ਤ ਅਤੇ ਖ਼ਾਲਸਾ ਸਿਰਜਣਾ ਕਰਦੀਆਂ ਹਨ। ਇਹ ਧਰਮਾਂ, ਜਾਤਾਂ ਤੋਂ ਉਪਰ ਉੱਠ ਕੇ ਇਕ ਇਹੋ ਜਿਹੇ ਪ੍ਰਬੰਧ ਵੱਲ ਇਸ਼ਾਰਾ ਸੀ ਜਿੱਥੇ ਧਰਮ, ਜਾਤ ਦੇ ਆਧਾਰ 'ਤੇ ਕੋਈ ਵਿਤਕਰਾ ਹੋ ਹੀ ਨਹੀਂ ਸਕਦਾ ਸੀ ਸਗੋਂ ਮਨੁੱਖੀ ਬਰਾਬਰੀ ਦਾ ਝੰਡਾ ਬੁਲੰਦ ਕਰਦਿਆਂ ਉਪਦੇਸ਼ ਦਿੱਤਾ :

**ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ।।**

(ਗੁ.ਗ੍ਰੰ.ਸਾ. ਅੰਗ 1198)

ਇਨ੍ਹਾਂ ਸੰਸਥਾਵਾਂ ਵਿੱਚ ਕੋਈ ਵੀ ਆਪਣੀ ਇੱਜ਼ਤ ਆਬਰੂ ਦੀ ਰੱਖਿਆ ਲਈ ਹਾਜ਼ਰ ਹੋ ਸਕਦਾ ਸੀ ਅਤੇ ਉਸਦੇ ਦੁੱਖਾਂ ਦੀ ਨਵਿਰਤੀ ਲਈ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਨਾਲ ਓਤ-ਪੋਤ ਸੂਰੇ ਦੂਜੇ ਦੇ ਦੁੱਖ ਨਵਿਰਤੀ ਕਰਨਾ ਆਪਣੇ ਗੁਰੂ ਦਾ ਹੁਕਮ ਪ੍ਰਵਾਨ ਕਰਦੇ ਸਨ। ਇਤਿਹਾਸਕ ਪਰਿਪੇਖ ਵਿੱਚ ਅਨੇਕਾਂ ਉਦਾਹਰਣਾਂ ਇਸ ਦੀ ਪੁਸ਼ਟੀ ਕਰਦੀਆਂ ਹਨ। ਗੁਰਮਤਿ ਸਾਰੇ ਜੀਵਾਂ ਨੂੰ ਇੱਕ ਪਰਮਾਤਮਾ ਦਾ ਪੈਦਾ ਕੀਤਾ ਮੰਨਦੀ ਹੈ।

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।।**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।।**

(ਗੁ.ਗ੍ਰੰ.ਸਾ. ਅੰਗ 1349)

## ii. ਔਰਤ ਦਾ ਸਨਮਾਨ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮਨੁੱਖ ਦੀ ਜਮਾਂਦਰੂ ਬਰਾਬਰੀ ਦਾ ਜੋ ਸਿਧਾਂਤ ਦਿੱਤਾ ਗਿਆ ਹੈ, ਉਹ ਹੈ "ਹਰਿ ਤੁਮ ਮਹਿ ਜੋਤ ਰਖੀ ਤਾ ਤੂ ਜਗ ਮਹਿ ਆਇਆ"। ਇਸ ਵਿੱਚ ਇਹ ਨਹੀਂ ਕਿਹਾ ਕਿ ਪੁਰਸ਼ ਜਗ ਵਿੱਚ ਆਇਆ ਜਾਂ ਇਸਤਰੀ ਜਗ ਵਿੱਚ ਆਈ। ਗੁਰੂ ਉਪਦੇਸ਼ ਹੈ ਕਿ ਰੱਬ ਨਾਲ ਜੁੜਨ ਲਈ ਇਸਤਰੀ ਜਾਂ ਪੁਰਸ਼ ਹੋਣ ਦੀ ਕੋਈ ਸ਼ਰਤ ਨਹੀਂ ਹੈ। ਮਨੁੱਖ ਜਾਤਿ, ਜਨਮ ਜਾਂ ਇਸਤਰੀ ਪੁਰਖ ਹੋਣ ਕਰਕੇ ਵੱਡਾ ਜਾਂ ਛੋਟਾ ਨਹੀਂ ਹੈ। ਮਨੁੱਖ ਆਪਣੇ ਅਮਲਾਂ ਕਾਰਣ ਛੋਟਾ ਜਾਂ ਵੱਡਾ ਹੁੰਦਾ ਹੈ।

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ 'ਆਸਾ ਦੀ ਵਾਰ' ਵਿੱਚ (ਜਿਸ ਦਾ ਪ੍ਰਸੰਗ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਵੀ ਹੈ) ਇਸਤਰੀ ਬਾਰੇ ਬਖਾਨ ਕਰਦੇ ਹਨ ਕਿ ਇਸਤਰੀ ਰਾਹੀਂ ਹੀ ਸੰਸਾਰ ਚਲਦਾ ਹੈ ਕਿਉਂਕਿ ਉਹ ਸੰਤਾਨ ਨੂੰ ਜਨਮ ਦਿੰਦੀ ਹੈ। ਸੰਸਾਰ ਵਿੱਚ ਗ੍ਰਹਿਸਤ ਇਸਤਰੀ ਰਾਹੀਂ ਹੀ ਅੱਗੇ ਚਲਦਾ ਹੈ। ਫਿਰ ਇਸਤਰੀ ਨੂੰ ਮੰਦਾ ਕਿਉਂ ਕਿਹਾ ਜਾਵੇ ਜੋ ਰਾਜਿਆਂ, ਮਹਾਰਾਜਿਆਂ ਦੀ ਜਨਨੀ ਹੈ। ਸਾਰਾ ਸੰਸਾਰ ਇਸਤਰੀ ਰਾਹੀਂ ਸੰਸਾਰ ਵਿੱਚ ਆਉਂਦਾ ਹੈ। ਸਿਰਫ਼ ਵਾਹਿਗੁਰੂ ਹੀ ਹੈ ਜੋ ਇਸਤਰੀ ਤੋਂ ਬਾਹਰ ਹੈ। ਗੁਰੂ ਵਾਕ ਹੈ :

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

(ਗੁ.ਗ੍ਰੰ.ਸਾ. ਅੰਗ 473)

ਸਿੱਖ ਧਰਮ ਦੇ ਇਤਿਹਾਸਕ ਪ੍ਰਸੰਗ ਵਿੱਚ ਵੀ ਔਰਤਾਂ ਨੇ ਸੰਗਰਾਮੀ ਭੂਮਿਕਾ ਅਦਾ ਕੀਤੀ ਹੈ। ਮਾਤਾ ਖੀਵੀ, ਮਾਤਾ ਗੁਜਰੀ, ਮਾਈ ਭਾਗੋ ਦਾ ਆਪਣਾ ਇਕ ਵੱਖਰਾ ਪ੍ਰਸੰਗ ਹੈ। ਮਾਤਾ ਖੀਵੀ ਨੂੰ ਲੰਗਰ ਵਰਗੀ ਸੰਸਥਾ ਦਾ ਮੁਖੀ ਬਣਾ ਕੇ ਗੁਰੂ ਨਾਨਕ ਪਾਤਸ਼ਾਹ ਦੇ ਸਿਧਾਂਤ ਨੂੰ ਅਮਲ ਵਿੱਚ ਤਬਦੀਲ ਕਰ ਦਿੱਤਾ। ਉਸ ਵੇਲੇ ਦੇ ਸਮਾਜ ਵਿੱਚ ਇਹ ਇਸ ਤਰ੍ਹਾਂ ਦਾ ਇਨਕਲਾਬੀ ਕਦਮ ਸੀ ਜਿਸ ਨੇ ਭਾਰਤੀ ਧਰਮ ਪ੍ਰਬੰਧ ਦੀਆਂ ਕੰਧਾਂ ਹਿਲਾ ਦਿੱਤੀਆਂ। ਮਾਤਾ ਗੁਜਰੀ ਦੁਆਰਾ ਆਪਣੇ ਬੱਚਿਆਂ ਨੂੰ ਸੰਗਰਾਮ ਵੱਲ ਹੱਥੀਂ ਤਿਆਰ ਕਰਕੇ ਭੇਜਣਾ ਅਤੇ ਮਾਈ ਭਾਗੋ ਦਾ ਲੱਖਾਂ ਦੁਸ਼ਮਣਾਂ ਨਾਲ ਜੂਝ ਕੇ ਸ਼ਹਾਦਤ ਦਾ ਜਾਮ ਪੀਣਾ ਸਿੱਖ ਧਰਮ ਵਿੱਚ ਔਰਤ ਦੇ ਸਥਾਨ ਦਾ ਪ੍ਰਸੰਗ ਆਪ ਮੁਹਾਰੇ ਸਥਾਪਿਤ ਕਰ ਦਿੰਦਾ ਹੈ।

ਖ਼ਾਲਸਾ ਦੀ ਸਿਰਜਨਾ ਵੇਲੇ ਔਰਤ ਦੇ ਨਾਮ ਨਾਲ 'ਕੌਰ' ਸ਼ਬਦ ਲਾਉਣ ਦਾ ਆਪਣਾ ਵਿਲੱਖਣ ਅਧਿਆਤਮ ਪ੍ਰਸੰਗ ਹੈ। 'ਕੌਰ' ਦਾ ਭਾਵ ਹੈ ਕੁੰਵਰ। ਕੁੰਵਰ ਉਸ ਲਈ ਵਰਤਿਆ ਜਾਂਦਾ ਸੀ ਜੋ ਰਾਜੇ ਤੋਂ ਬਾਅਦ ਗੱਦੀ ਦਾ ਅਧਿਕਾਰੀ ਹੁੰਦਾ ਸੀ। ਸਿੱਖ ਧਰਮ ਅਨੁਸਾਰ ਦੋ ਸ਼ਕਤੀਆਂ ਹਨ ਜੋ ਸਿਰਜਨਾ ਕਰ ਸਕਦੀਆਂ ਹਨ,

ਉਨ੍ਹਾਂ ਵਿੱਚੋਂ ਇੱਕ ਰੱਬ ਅਤੇ ਦੂਸਰਾ ਔਰਤ ਹੈ। ਇਸ ਲਈ ਔਰਤ ਰੱਬ ਦਾ ਕੁੰਵਰ ਹੈ ਜੋ ਰੱਬੀ ਬਾਦਸ਼ਾਹਤ ਵਿੱਚ ਦੂਜੇ ਨੰਬਰ ਦਾ ਅਧਿਕਾਰੀ ਹੈ।

### iii. ਕਰਮ-ਕਾਂਡ ਸਮਾਜਿਕ ਬੁਰਾਈ ਵਜੋਂ

ਸਿੱਖ ਧਰਮ ਦੇ ਆਗਮਨ ਵੇਲੇ ਅਨਿਆਂ ਤੇ ਕਰਮ-ਕਾਂਡਾਂ ਦਾ ਨੰਗਾ ਨਾਚ ਸਿਖਰਾਂ 'ਤੇ ਸੀ। ਜਨ ਸਧਾਰਨ ਸਾਹ-ਸਤ ਹੀਣ ਹੋ ਚੁੱਕਾ ਸੀ। ਸਰਾਧਾਂ ਦੀ ਮਹੱਤਤਾ, ਸੂਤਕ, ਭਿੱਟ ਅਤੇ ਬ੍ਰਾਹਮਣਾਂ ਦਾ ਅਡੰਬਰ ਜੀਵਨ ਬਣ ਚੁੱਕਾ ਸੀ। ਸਿੱਖ ਧਰਮ ਦੇ ਬਾਨੀਆਂ ਨੇ ਸਰਬ ਪ੍ਰਥਮ ਇਨ੍ਹਾਂ ਬੁਰਾਈਆਂ ਵਿਰੁੱਧ ਆਵਾਜ਼ ਹੀ ਨਹੀਂ ਉਠਾਈ ਸਗੋਂ ਇਨ੍ਹਾਂ ਨੂੰ ਭਰਮ ਜਾਲ ਦੀ ਸੰਗਿਆ ਦੇ ਕੇ ਲੋਕਾਂ ਨੂੰ ਚੇਤੰਨ ਕੀਤਾ ਕਿ ਇਹ ਕਰਮਕਾਂਡੀ ਅਡੰਬਰ ਦੀ ਸਮਾਜਿਕ ਜਾਂ ਧਾਰਮਿਕ ਜੀਵਨ ਵਿੱਚ ਕੋਈ ਅਹਿਮੀਅਤ ਨਹੀਂ ਹੈ। ਅਸਲ ਵਿੱਚ ਇਹ ਪੁਜਾਰੀ ਦੀ ਕਪਟੀ ਚਾਲ ਹੈ ਜੋ ਮਨੁੱਖ ਨੂੰ ਅਜਿਹੇ ਚੱਕਰਾਂ ਵਿੱਚ ਉਲਝਾ ਕੇ ਆਪਣੀ ਰੋਟੀ ਦਾ ਪੱਕਾ ਪ੍ਰਬੰਧ ਕਰੀ ਬੈਠਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਸਰਾਧ ਨੂੰ ਨਿਰਾਰਥਕ ਕਰਮ ਦੱਸਿਆ ਹੈ ਅਤੇ ਸਮਝਾਇਆ ਹੈ ਕਿ ਤੇਰੇ ਨਾਲ ਤੇਰੇ ਕਰਮ ਜਾਣੇ ਹਨ। ਸਰਾਧ ਉਪਰ ਵਿਅੰਗ ਕਸਦਿਆਂ ਕਿਹਾ ਹੈ ਕਿ ਜੇ ਧਨ ਚੋਰੀ ਕਰਕੇ ਸਰਾਧ ਕਰਾਏ ਜਾਣ ਤਾਂ ਪਿੱਤਰਾਂ ਲਈ ਵੀ ਸਮੱਸਿਆ ਖੜ੍ਹੀ ਹੋ ਸਕਦੀ ਹੈ। ਗੁਰੂ ਵਾਕ ਹੈ :

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ।।**
**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ।।**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ।।**
**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ।।**

(ਗੁ.ਗ੍ਰੰ.ਸਾ. ਅੰਗ 472)

ਇਸੇ ਤਰ੍ਹਾਂ ਮਰਨ ਅਵਸਰ ਉਤੇ ਪਰੋਹਿਤਾਂ ਦੁਆਰਾ ਚਲਾਈ ਸੂਤਕ ਪ੍ਰਥਾ ਨੂੰ ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਪੂਰਨ ਤੌਰ 'ਤੇ ਨਕਾਰਦਾ ਹੈ ਅਤੇ ਹੁਕਮ ਕਰਦਾ ਹੈ ਕਿ ਜੰਮਣਾ, ਮਰਨਾ, ਖਾਣਾ, ਪੀਣਾ ਆਦਿ ਸਭ ਅਕਾਲ ਪੁਰਖ ਦੇ ਹੁਕਮ ਅਧੀਨ ਹੈ। ਇਸ ਲਈ ਸਭ ਕੁਝ ਹੀ ਪਵਿੱਤਰ ਹੈ :

**ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ।।**
**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ।।**
**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ।।**
**ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ।।**

(ਗੁ.ਗ੍ਰੰ.ਸਾ. ਅੰਗ 472)

ਗੁਰੂ ਸਾਹਿਬਾਨ ਨੇ ਕਰਮਕਾਂਡਾਂ ਤੋਂ ਬਿਨਾਂ ਕਰਮਕਾਂਡ ਕਰਨ ਵਾਲਿਆਂ ਦੇ ਚਿਹਰੇ ਤੋਂ ਨਕਾਬ ਹਟਾਉਣ ਦੀ ਹਰ ਕੋਸ਼ਿਸ਼ ਕੀਤੀ।

**ਮਥੈ ਟਿਕਾ ਤੇੜਿ ਧੋਤੀ ਕਖਾਈ।। ਹਥਿ ਛੁਰੀ ਜਗਤ ਕਾਸਾਈ।।**

**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥**
**ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥**
**ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥**

(ਗੁ.ਗ੍ਰੰ.ਸਾ. ਅੰਗ 471-72)

ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਇਹਨਾਂ ਅੰਦਰ ਛੁਪੇ ਦੰਭੀ ਚਿਹਰੇ ਨੂੰ ਹੋਰ ਵੀ ਖ਼ੂਬਸੂਰਤੀ ਨਾਲ ਨੰਗਿਆਂ ਕਰਦਾ ਹੈ :

**ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥**
**ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥**
**ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥**
**ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥**

(ਗੁ.ਗ੍ਰੰ.ਸਾ. ਅੰਗ 470)

ਗੁਰੂ ਪਾਤਸ਼ਾਹ ਜਨ ਸਧਾਰਨ ਨੂੰ ਸੁਚੇਤ ਕਰਦੇ ਹਨ ਕਿ ਇਹ ਅਡੰਬਰੀ ਜੀਵਨ ਮੁਕਤੀ ਦਵਾਉਣ ਦੇ ਸਮਰੱਥ ਨਹੀਂ ਹਨ ਅਤੇ ਇਹ ਮੁਕਤੀ ਦਾਤਾ ਬਣੇ ਪੁਜਾਰੀ ਅਸਲ ਵਿਚ ਢੌਂਗੀ ਜਾਂ ਪਾਖੰਡੀ ਹਨ। ਅਕਾਲ ਪੁਰਖ ਦੇ ਦਰ 'ਤੇ ਵਿਚੋਲਿਆਂ ਦੀ ਲੋੜ ਨਹੀਂ ਹੈ। ਮਨੁੱਖ ਸਦਗੁਣਾਂ ਦਾ ਧਾਰਨੀ ਹੋ ਕੇ ਉਸ ਦੀ ਨਿਗਾਹ ਵਿੱਚ ਪ੍ਰਵਾਨ ਹੋ ਸਕਦਾ ਹੈ।

ਗੁਰਮਤਿ ਵਰਤ ਰੱਖਣ ਬਾਰੇ ਵੀ ਜ਼ੋਰਦਾਰ ਖੰਡਨ ਕਰਦੀ ਹੈ :

**ਛੋਡਹਿ ਅੰਨੁ ਕਰਹਿ ਪਾਖੰਡ॥**
**ਨਾ ਸੋਹਾਗਨਿ ਨਾ ਓਹਿ ਰੰਡ॥**

(ਗੁ.ਗ੍ਰੰ.ਸਾ. ਅੰਗ 873)

### iv. ਸੁੱਚ-ਭਿੱਟ ਸਮਾਜਿਕ ਬੁਰਾਈ ਵਜੋਂ

**ਸੂਚੇ ਏਹਿ ਨ ਆਖੀਅਹਿ ਬਹਿਨ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥**

(ਗੁ.ਗ੍ਰੰ.ਸਾ. ਅੰਗ 472)

ਭਾਰਤੀ ਧਰਮ ਵਿੱਚ ਬ੍ਰਾਹਮਣ ਵੱਲੋਂ ਸੁੱਚ, ਭਿੱਟ ਦਾ ਅਜਿਹਾ ਤਾਣਾ-ਬਾਣਾ ਬੁਣ ਲਿਆ ਗਿਆ ਕਿ ਮਨੁੱਖਤਾ ਦੇ ਸਰੋਕਾਰ ਨੂੰ ਹਮੇਸ਼ਾ-ਹਮੇਸ਼ਾ ਲਈ ਡੂੰਘੀ ਕਬਰ ਵਿੱਚ ਸੁੱਟ ਦਿੱਤਾ। ਅਖੌਤੀ ਨੀਵੇਂ ਆਖੇ ਜਾਂਦੇ ਸ਼ੂਦਰ ਵਿਅਕਤੀ ਦੀ ਛੂਹ ਨੂੰ ਅਪਵਿੱਤਰ ਕਰਾਰ ਹੀ ਨਾ ਦਿੱਤਾ ਸਗੋਂ ਨਾ-ਮੁਆਫ਼ ਕਰਨ ਯੋਗ ਗੁਨਾਹ ਬਣਾ ਦਿੱਤਾ। ਸਿੱਖ ਧਰਮ ਨੇ ਸਭ ਤੋਂ ਪਹਿਲਾਂ ਬ੍ਰਾਹਮਣੀ ਪੁਜਾਰੀ ਵਰਗ ਦੇ ਇਸ ਦੰਭ ਨੂੰ ਨੰਗਿਆਂ ਹੀ ਨਾ ਕੀਤਾ ਸਗੋਂ ਉਸ ਦੀ ਪ੍ਰਮੁੱਖਤਾ 'ਤੇ ਪ੍ਰਸ਼ਨ ਚਿੰਨ੍ਹ ਖੜ੍ਹਾ ਕਰ ਹਜ਼ਾਰਾਂ ਸਾਲ ਤੋਂ ਖੜ੍ਹੇ ਇਸ ਸ਼ੋਸ਼ਣ ਦੇ ਮਾਹੌਲ ਨੂੰ ਢਾਹ-ਢੇਰੀ ਕਰ ਦਿੱਤਾ। ਇਸ

ਧਰਮ ਦੇ ਬਾਨੀ ਨੇ ਨੀਵਿਆਂ ਵਿੱਚ ਹੀ ਉਸ ਕਾਦਰ ਦਾ ਜਲਵਾ ਤੱਕਿਆ ਅਤੇ ਖ਼ੁਦ ਉਨ੍ਹਾਂ ਦੇ ਸੰਗ-ਸਾਥ ਦੀ ਗੱਲ ਕਰਦਿਆਂ ਉਪਦੇਸ਼ ਦਿੱਤਾ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂੰ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥**

(ਗੁ.ਗ੍ਰੰ.ਸਾ. ਅੰਗ 15)

ਹਿੰਦੁਸਤਾਨ ਦੀ ਧਰਤੀ 'ਤੇ ਹੇਠਲਾ ਵਰਗ ਹਮੇਸ਼ਾ ਪੈਰਾਂ ਵਿੱਚ ਕੁਚਲਿਆ ਗਿਆ। ਸਿੱਖ ਧਰਮ ਦੇ ਇਸ ਐਲਾਨਨਾਮੇ ਨੇ ਨਵੇਂ ਪੂਰਨੇ ਪਾ ਦਿੱਤੇ। ਹਿੰਦੁਸਤਾਨ ਦੀ ਧਰਤੀ 'ਤੇ ਨਵੀਂ ਸਵੇਰ ਨੇ ਅੰਗੜਾਈ ਲਈ। ਇਹ ਅੰਗੜਾਈ ਬਰਾਬਰੀ ਦੀ ਸੀ, ਸਰਬੱਤ ਦੇ ਭਲੇ ਦੀ ਸੀ ਅਤੇ ਸੁੱਚ-ਭਿੱਟ 'ਤੇ ਉਸਰੇ ਸ਼ੋਸ਼ਣਕਾਰੀ ਸਮਾਜ ਨੂੰ ਢਾਹ-ਢੇਰੀ ਕਰਨ ਦੀ ਸੀ। ਸਿੱਖ ਧਰਮ ਨੇ ਊਚ-ਨੀਚ ਦੀਆਂ ਹਾਮੀ ਧਿਰਾਂ ਨੂੰ ਵੰਗਾਰਿਆ ਹੀ ਨਹੀਂ ਸਗੋਂ ਉਨ੍ਹਾਂ ਸਾਹਮਣੇ ਇੱਕ ਨਵਾਂ ਪ੍ਰਸ਼ਨ ਖੜ੍ਹਾ ਕਰ ਦਿੱਤਾ ਅਤੇ ਕਿਹਾ :

**ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ॥**
**ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ॥**
**ਕਹੁ ਪੰਡਿਤ ਸੂਚਾ ਕਵਨੁ ਠਾਉ॥**

(ਗੁ.ਗ੍ਰੰ.ਸਾ. ਅੰਗ 1195)

ਇਸ ਉਪਦੇਸ਼ ਨੇ ਪੰਡਤ ਦੀ ਅਜਾਰੇਦਾਰੀ ਨੂੰ ਜਰਜਰੀ ਹੀ ਨਾ ਕੀਤਾ ਸਗੋਂ ਮਨੁੱਖਤਾ ਦੀ ਬੰਦ ਖਲਾਸੀ ਦਾ ਇੱਕ ਨਵਾਂ ਇਤਿਹਾਸ ਸ਼ੁਰੂ ਕਰ ਦਿੱਤਾ।

### v. ਅੰਤਰ-ਧਰਮ ਸੰਵਾਦ

ਭਾਰਤੀ ਧਰਮ ਦਰਸ਼ਨ ਤਾਂ ਕੀ ਸਮੁੱਚੇ ਸੰਸਾਰ ਦੇ ਧਰਮ ਦਰਸ਼ਨ ਵਿੱਚ ਸੰਵਾਦ ਦਾ ਪਵਿੱਤਰ ਤੇ ਉੱਤਮ ਸਿਧਾਂਤ ਅਤੇ ਮਿਲ ਬੈਠਣ ਦਾ ਸਮਾਜੀ ਸਰੋਕਾਰ ਪੂਰਨ ਤੌਰ 'ਤੇ ਗੁੰਮ ਹੈ। ਇਸ ਦਾ ਨਤੀਜਾ ਪੂਰੇ ਸੰਸਾਰ ਲਈ ਬਹੁਤ ਮਾੜਾ ਨਿਕਲਿਆ। ਧਰਮ ਸ਼ਾਂਤੀ ਦੀ ਥਾਂ ਦੰਗਾਈ ਰੂਪ ਧਾਰਨ ਕਰ ਗਿਆ। 'ਮੇਰੇ ਰੱਬ, ਮੇਰਾ ਧਰਮ ਅਤੇ ਮੇਰਾ ਸਮਾਜ ਹੀ ਸਰਵ-ਸ੍ਰੇਸ਼ਟ ਅਤੇ ਉੱਤਮ ਹੈ' ਦੇ ਸੰਕਲਪ ਨੇ ਧਰਮ, ਮਨੁੱਖ ਅਤੇ ਸਮਾਜਾਂ ਵਿੱਚ ਸਦੀਵੀ ਵੰਡੀਆਂ ਪਾ ਦਿੱਤੀਆਂ। ਵਿਰੋਧਾਂ ਦੇ ਅਜਿਹੇ ਪਹਾੜ ਖੜ੍ਹੇ ਹੋ ਗਏ ਕਿ ਮਿਲ ਬੈਠਣ ਦੀਆਂ ਸੰਭਾਵਨਾਂ ਦਾ ਨਾਮੋ-ਨਿਸ਼ਾਨ ਮਿੱਟ ਗਿਆ। ਸਿੱਖ ਧਰਮ ਨੇ ਇਸ ਦੇ ਵਿਰੋਧ ਵਿੱਚ ਸਭ ਤੋਂ ਪਹਿਲਾਂ ਉਪਦੇਸ਼ ਦਿੱਤਾ "ਹਮ ਨਹੀ ਚੰਗੇ ਬੁਰਾ ਨਹੀ ਕੋਇ" ਅਤੇ ਇਸ ਸਿਧਾਂਤਕ ਪ੍ਰਸੰਗ ਦੀ ਸਥਾਪਤੀ ਕਰ ਸੰਵਾਦ ਦਾ ਇੱਕ ਅਜਿਹਾ ਨਾਅਰਾ ਬੁਲੰਦ ਕੀਤਾ ਜੋ ਵਿਰੋਧਾਂ ਨੂੰ ਮਿਟਾਉਂਦਾ ਹੀ ਨਹੀਂ ਸਗੋਂ ਇੱਕ ਨਵੀਂ ਸਥਿਤੀ ਨੂੰ ਜਨਮ ਵੀ ਦਿੰਦਾ ਸੀ। ਗੁਰੂ ਹੁਕਮ ਹੈ :

**ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥**

**ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ॥**

(ਗੁ.ਗ੍ਰੰ.ਸਾ. ਅੰਗ 661)

ਗੁਰੂ ਗ੍ਰੰਥ ਦੇ ਇਸ ਪਵਿੱਤਰ ਐਲਾਨਨਾਮੇ ਨੇ ਸਿੱਖ ਧਰਮ ਦੀ ਭਾਵਨਾ ਨੂੰ ਸਪਸ਼ਟ ਕਰ ਦਿੱਤਾ ਕਿ ਸਿੱਖੀ ਦਾ ਅਰਥ ਧਰਮ ਤਬਦੀਲੀ ਹੀ ਨਹੀਂ ਸਗੋਂ ਹਰ ਮਨੁੱਖ ਨੂੰ ਉਸ ਦੇ ਧਰਮ ਦੇ ਸੱਚੇ ਪਹਿਲੂਆਂ ਦਾ ਅਹਿਸਾਸ ਵੀ ਕਰਾਉਣਾ ਹੈ। ਇਹ ਤਦ ਹੀ ਸੰਭਵ ਹੈ ਜੇਕਰ ਮਿਲ ਬੈਠਣ ਦੀ ਸੰਭਾਵਨਾ ਪੈਦਾ ਹੋਵੇ। ਆਪਣਾ ਚੰਗਾ ਦੂਸਰੇ ਨੂੰ ਦੱਸਣਾ ਅਤੇ ਦੂਸਰੇ ਦੇ ਚੰਗੇ ਨੂੰ ਪ੍ਰਵਾਨ ਕਰਨ ਦਾ ਜਿਗਰਾ ਹੋਵੇ।

ਇਸ ਸਿਧਾਂਤ ਨੂੰ ਅਮਲ ਵਿੱਚ ਤਬਦੀਲ ਕਰਨ ਹਿਤ ਗੁਰੂ ਨਾਨਕ ਪਾਤਸ਼ਾਹ ਨੇ ਦੇਸ-ਪ੍ਰਦੇਸ ਦੀਆਂ ਯਾਤਰਾਵਾਂ ਕੀਤੀਆਂ। ਯਾਤਰਾਵਾਂ ਦਰਮਿਆਨ ਦੁਨੀਆ ਭਰ ਦੇ ਧਰਮਾਂ ਦੇ ਵਿਦਵਾਨਾਂ ਨਾਲ ਸੰਵਾਦ ਰਚਾਇਆ। ਨਵੇਂ ਪੂਰਨੇ ਪਾਏ ਤੇ ਇਹਨਾਂ ਪੂਰਨਿਆਂ ਨੇ ਸੰਸਾਰੀ ਵਲਗਣਾ ਨੂੰ ਖ਼ਤਮ ਕਰਦਿਆਂ "ਏਕ ਪਿਤਾ ਏਕਸੁ ਕੇ ਹਮ ਬਾਰਿਕ, ਤੂੰ ਮੇਰਾ ਗੁਰ ਹਾਈ" ਦਾ ਨਵਾਂ ਪ੍ਰਸੰਗ ਸਥਾਪਿਤ ਕਰ ਆਉਣ ਵਾਲੇ ਸਮੇਂ ਵੱਲ ਇਸ਼ਾਰਾ ਕਰ ਦਿੱਤਾ।

## 4. ਰਾਜਨੀਤਿਕ ਸਿਧਾਂਤ

ਸਿੱਖ ਧਰਮ ਦੇ ਆਰੰਭ ਵੇਲੇ ਰਾਜਸੀ ਤਾਕਤ ਦਾ ਕੇਂਦਰੀ ਧੁਰਾ ਸਮੇਂ ਦਾ ਬਾਦਸ਼ਾਹ ਸੀ। ਬਾਦਸ਼ਾਹੀ ਢਾਂਚੇ ਨੂੰ ਪਰਮਾਤਮਾ ਦੀ ਪੂਰਵ ਪਰਵਾਨਗੀ ਦਾ ਸਬੂਤ ਮੰਨਿਆ ਜਾਂਦਾ ਸੀ। ਨਤੀਜੇ ਵਜੋਂ ਸਮੇਂ ਦੇ ਬਾਦਸ਼ਾਹ ਆਪਣੀਆਂ ਧਰਮ ਵਿਹੂਣ ਅਸੀਮ ਸ਼ਕਤੀਆਂ ਦਾ ਦੁਰ-ਉਪਯੋਗ ਕਰਨ ਕਰਕੇ ਵਿਲਾਸੀ ਹੋ ਗਏ ਸਨ। ਉਨ੍ਹਾਂ ਦਾ ਜੀਵਨ 'ਸੇਜ ਸੁਖਾਲੀ' ਅਤੇ 'ਭੋਗ ਵਿਲਾਸ' ਤਕ ਹੀ ਸੀਮਿਤ ਹੋ ਕੇ ਰਹਿ ਗਿਆ ਸੀ :

**ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥**
**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥**
**ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥**
**ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਰਿਆ॥**
**ਜਰੁ ਆਈ ਜੋਬਨਿ ਹਾਰਿਆ॥**

(ਗੁ.ਗ੍ਰੰ.ਸਾ. ਅੰਗ 472)

ਲੋਕ ਰਾਜੇ ਨੂੰ ਰੱਬ ਦਾ ਹੀ ਦੂਜਾ ਰੂਪ ਮੰਨਣ ਲਈ ਮਜਬੂਰ ਕਰ ਦਿੱਤੇ ਗਏ ਸਨ। ਲੋਕ ਕਿਸੇ ਡਰ ਅਧੀਨ ਰਾਜੇ ਦੇ ਹਰ ਸ਼ਬਦ ਨੂੰ ਕਾਨੂੰਨ ਦਾ ਦਰਜਾ ਦਿੰਦੇ ਹੋਏ ਚੁੱਪ ਸਨ। ਪਰ ਸਿੱਖ ਧਰਮ ਦੇ ਬਾਨੀਆਂ ਨੇ ਉਨ੍ਹਾਂ ਸਾਰੀਆਂ ਸਥਾਪਤੀਆਂ ਦਾ ਵਿਰੋਧ ਕੀਤਾ ਜਿਹੜੀਆਂ ਲੋਕ ਹਿੱਤਾਂ ਦੇ ਵਿਰੁੱਧ ਕੰਮ ਕਰ ਰਹੀਆਂ ਸਨ। ਉਨ੍ਹਾਂ ਨੇ ਹਰ ਸੰਸਥਾ ਨੂੰ ਆਪਣੀ ਬਾਣੀ ਰਾਹੀਂ ਵੰਗਾਰਿਆ। ਜਿਨ੍ਹਾਂ ਰਾਜਿਆਂ ਤੋਂ ਲੋਕ ਡਰਦੇ ਸਨ

ਉਨ੍ਹਾਂ ਦੇ ਕੁਕਰਮਾਂ ਨੂੰ ਲੋਕਾਂ ਸਾਹਮਣੇ ਨੰਗਿਆਂ ਕਰਕੇ ਲੋਕ ਵਿਸ਼ਵਾਸ ਨੂੰ ਤਬਦੀਲ ਕਰਨ ਦੀ ਜੋ ਭੂਮਿਕਾ ਗੁਰੂ ਸਾਹਿਬਾਨ ਨੇ ਨਿਭਾਈ ਸੀ, ਉਸ ਨਾਲ ਰਾਜੇ ਝੂਠੇ, ਨਿਰਦਈ ਅਤੇ ਕੁਲੀਨ ਲੋਕ ਅਭਿਮਾਨੀ ਸਿੱਧ ਹੋ ਗਏ ਸਨ :

**ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ॥**
**ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ॥**

(ਗੁ.ਗ੍ਰੰ.ਸਾ. ਅੰਗ 63)

ਰਾਜਿਆਂ ਵਿਰੁੱਧ ਧਰਮ ਦੇ ਇਤਿਹਾਸ ਵਿੱਚ ਇਹ ਬਿਲਕੁਲ ਨਵੀਂ ਗੱਲ ਸੀ। ਇਸ ਤਰ੍ਹਾਂ ਸਿੱਖ ਸਿਧਾਂਤ ਨੇ ਜਨ-ਸਧਾਰਨ ਦੇ ਮਨਾਂ ਵਿੱਚ "ਪਰਵਾਹ ਨਾਹੀ ਕਿਸੇ ਕੇਰੀ" ਵਾਲੀ ਮਾਨਸਿਕਤਾ ਉਜਾਗਰ ਕਰ ਦਿੱਤੀ ਸੀ।

ਗੁਰੂ ਗ੍ਰੰਥ ਸਾਹਿਬ ਵਿੱਚ ਰਾਜਿਆਂ ਅਤੇ ਬਾਕੀ ਕੁਲੀਨ ਵਰਗ ਨੂੰ ਲਬੁ, ਰਤ ਪੀਣੇ, ਕੂੜ ਅਤੇ ਕੁੱਤੇ ਕਹਿ ਕੇ ਸੰਬੋਧਨ ਕੀਤਾ ਗਿਆ ਹੈ ਅਤੇ ਕਿਹਾ ਹੈ ਕਿ ਰਾਜਾ ਜੋ ਪਰਜਾ ਦਾ ਸ਼ੋਸ਼ਣ ਕਰਦਾ ਹੈ, ਉਹ ਅਧਰਮੀ ਹੈ। ਧਰਮੀ ਰਾਜੇ ਵਾਸਤੇ ਨਿਆਂ ਦਾ ਧੁਰਾ ਹੋਣਾ ਜ਼ਰੂਰੀ ਹੈ। ਜੋ ਰਾਜੇ ਨੇ ਲੋਕਾਂ ਨਾਲੋਂ ਮਾਇਆ ਨਾਲ ਵਧੇਰੇ ਮੋਹ ਪਾ ਲਿਆ ਹੈ ਤਾਂ ਲੋਕਾਂ ਦੇ ਮਨਾਂ ਵਿੱਚ ਵੀ ਉਸ ਲਈ ਕੋਈ ਸਥਾਨ ਨਹੀਂ ਹੋਣਾ ਚਾਹੀਦਾ। ਸਿੱਖ ਸਿਧਾਂਤ ਵਿੱਚ ਕਿਸੇ ਪ੍ਰਾਪਤੀ ਦੀ ਲਾਲਸਾ ਜਾਂ ਅਪ੍ਰਾਪਤੀ ਦਾ ਸਹਿਮ ਨਹੀਂ ਸੀ। ਰਾਜੇ ਅਤੇ ਅਹਿਲਕਾਰਾਂ ਨੂੰ ਖਰੀਆਂ-ਖਰੀਆਂ ਸੁਣਾਉਣ ਵਾਲੇ ਗੁਰੂ ਸਾਹਿਬਾਨ ਸੰਪੂਰਨ ਰੂਪ ਵਿੱਚ ਡਰ ਮੁਕਤ ਸਨ।

ਸਿੱਖ ਧਰਮ ਦੇ ਬਾਨੀਆਂ ਨੇ ਸਿਧਾਂਤ ਰੂਪ ਵਿੱਚ ਜੋ ਪ੍ਰਸੰਗ ਦਿੱਤਾ ਉਸ ਦਾ ਅਮਲੀ ਪ੍ਰਕਾਸ਼ਨ ਆਪਣੀਆਂ ਸ਼ਹਾਦਤਾਂ ਦੇ ਕੇ ਅਮਲ ਵਿੱਚ ਢਾਲਿਆ। ਗੁਰੂ ਪਾਤਸ਼ਾਹ ਦੀਆਂ ਸ਼ਹਾਦਤਾਂ ਨੇ ਭੈਅ-ਰਹਿਤ ਜੁਝਾਰੂਆਂ ਦੀਆਂ ਕਤਾਰਾਂ ਲਗਾ ਦਿੱਤੀਆਂ ਅਤੇ ਜਿਸ ਰਸਤੇ 'ਤੇ ਗੁਰੂ ਚੱਲੇ ਉਸੇ ਰਸਤੇ 'ਤੇ ਚਲਣ ਤੋਂ ਸਿੱਖ ਕਿਉਂ ਡਰੇ। ਸਿੱਖ ਸਿਧਾਂਤ ਨੇ ਜਨ-ਸਾਧਾਰਨ ਵਿੱਚ ਇੱਕ ਐਸੀ ਰੂਹ ਫੂਕੀ ਜਿਸ ਵਿੱਚ ਨਾ ਤਾਂ ਖੋਪਰੀਆਂ ਲੁਹਾਉਣ ਵਾਲਿਆਂ ਦੀ ਘਾਟ ਸੀ ਅਤੇ ਨਾ ਹੀ ਬੰਦ-ਬੰਦ ਕਟਵਾਉਣ ਵਾਲਿਆਂ ਦੀ ਕਮੀ।

ਸਿੱਖ ਧਰਮ ਨੇ ਇਕ ਇਹੋ ਜਿਹੇ ਰਾਜ ਦੀ ਨੀਂਹ ਰੱਖੀ ਜਿਸ ਦੇ ਉਪਰ ਧਰਮ ਦਾ ਕੁੰਡਾ ਸੀ। ਉਹ ਕੁੰਡਾ, ਜਿਸ ਨੂੰ ਅਕਾਲ ਤਖ਼ਤ ਸਾਹਿਬ ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਜਿਸ ਦੇ ਸ਼ਾਹੀ ਫੁਰਮਾਨ ਅੱਗੇ ਹਰ ਸਿੱਖ ਨਿਮਾਣਾ ਹੋ ਕੇ ਹਾਜ਼ਰ ਹੋ ਜਾਂਦਾ ਹੈ ਭਾਵੇਂ ਉਹ ਰਾਜਾ ਹੋਵੇ ਜਾਂ ਰੰਕ।

## 5. ਨੈਤਿਕ ਉਪਦੇਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਲੱਖਣਤਾ ਇਹ ਹੈ ਕਿ ਇਸ ਵਿਚ 'ਧਰਮ' ਸ਼ਬਦ ਦੀ ਜੋ ਵਰਤੋਂ ਕੀਤੀ ਗਈ ਹੈ, ਉਹ ਕਿਸੇ ਖ਼ਾਸ ਮੱਤ ਵੱਲ ਇਸ਼ਾਰਾ ਨਹੀਂ ਕਰਦਾ ਸਗੋਂ ਧਰਮ ਸ਼ਬਦ ਨੈਤਿਕਤਾ ਅਤੇ ਸਦਾਚਾਰ ਗੁਣ ਦੇ ਰੂਪ ਵਿਚ ਵਰਤਿਆ ਹੈ।

ਇਸ ਦੇ ਨਾਲ ਹੀ ਬਹੁਤ ਖ਼ੂਬਸੂਰਤ ਬਖਾਨ ਹੈ ਕਿ ਜੇਕਰ ਸਮਾਜ ਵਿੱਚ ਧਰਮ ਅਲੋਪ ਹੋ ਜਾਵੇ ਭਾਵ ਅਉਗੁਣ ਭਾਰੀ ਹੋ ਜਾਣ ਤਾਂ ਸਮਾਜ ਨੂੰ ਚਲਾਉਣ ਵਾਲੇ ਕਸਾਈ ਹੋ ਜਾਂਦੇ ਹਨ ਅਤੇ ਨੈਤਿਕ ਵਿਹੂਣ ਸਮਾਜ ਦਾ ਤਾਣਾ-ਬਾਣਾ ਉਲਝ ਜਾਂਦਾ ਹੈ। ਗੁਰੂ ਉਪਦੇਸ਼ ਹੈ :

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**

**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥**

(ਗੁ.ਗ੍ਰੰ.ਸਾ. ਅੰਗ 145)

ਸਪਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਸਮਾਜ ਨੂੰ ਇਕ ਇਹੋ ਜਿਹਾ ਅਧਾਰ ਮੰਨਦਾ ਹੈ ਜਿੱਥੇ ਮਨੁੱਖ ਧਰਮ ਕਮਾਉਣ ਆਉਂਦਾ ਹੈ। ਧਰਮ ਤਦ ਕਮਾਇਆ ਜਾਂਦਾ ਹੈ ਜੇ "ਸਾਝ ਕਰੀਜੈ ਗੁਣਹ ਕੇਰੀ" ਦੇ ਉਪਦੇਸ਼ ਨੂੰ ਧਾਰਨ ਕੀਤਾ ਜਾਵੇ। ਗੁਣਾਂ ਨੂੰ ਧਾਰਨ ਕਰਨਾ ਅਤੇ ਅਵਗੁਣਾਂ ਨੂੰ ਮਾਰਨਾ ਹੀ ਨੈਤਿਕ ਸਮਾਜ ਦੀ ਸਿਰਜਨਾ ਦਾ ਮੂਲ ਅਧਾਰ ਹੈ। ਇਸ ਅਧਾਰ ਦੀ ਸਥਾਪਤੀ ਲਈ ਕੁਝ ਨੈਤਿਕ ਗੁਣਾਂ ਨੂੰ ਸੰਕਲਪੀ ਰੂਪ ਵਿੱਚ ਇਥੇ ਵਿਚਾਰ ਲੈਣਾ ਸਾਰਥਕ ਹੋਵੇਗਾ :

### i.. ਸੱਚ

ਹਰ ਧਰਮ ਦੇ ਪ੍ਰਕਾਸ਼ਨ ਦਾ ਮੂਲ ਆਧਾਰ ਸੱਚ ਹੈ। ਗੁਰੂ ਗ੍ਰੰਥ ਸਾਹਿਬ ਇਸ ਸਮਾਜ ਨੂੰ ਦੋ ਧਾਰਾਵਾਂ ਦਾ ਸੰਗਰਾਮ ਮੰਨਦਾ ਹੈ, ਇੱਕ ਧਿਰ 'ਸੱਚ' ਦੀ ਅਤੇ ਦੂਸਰੀ 'ਕੂੜ' ਦੀ। ਸੱਚ ਦੀ ਧਿਰ ਬਣਨ ਲਈ "ਕਿਵ ਕੂੜੈ ਤੁਟੈ ਪਾਲਿ" ਦਾ ਪ੍ਰਸ਼ਨ ਹੈ ਅਤੇ ਨਾਲ ਹੀ ਜਵਾਬ ਹੈ "ਹੁਕਮ ਰਜਾਈ ਚਲਣਾ" ਭਾਵ ਪਰਮਾਤਮਾ ਦੇ ਹੁਕਮ ਵਿੱਚ ਚਲਣਾ। ਪਰ ਪਰਮਾਤਮਾ ਦੇ ਹੁਕਮ ਵਿੱਚ ਚਲਿਆ ਕਿਵੇਂ ਜਾਵੇ ਅਤੇ ਇਸ ਰਹੱਸ ਤੋਂ ਪਰਦਾ ਕਿਵੇਂ ਉਠਾਇਆ ਜਾਵੇ।

ਜਪੁ ਜੀ ਸਾਹਿਬ ਇਸ ਬੁਝਾਰਤ ਨੂੰ ਬੁੱਝਣ ਅਤੇ ਜੀਵਨ ਵਿੱਚ ਅੰਗੀਕਾਰ ਕਰਨ ਲਈ ਕੁਝ ਉਤਮ ਗੁਣਾਂ ਦਾ ਧਾਰਨੀ ਹੋਣ ਦਾ ਉਪਦੇਸ਼ ਕਰਦਾ ਹੈ। ਉਨ੍ਹਾਂ ਗੁਣਾਂ ਵਿੱਚ ਸਭ ਤੋਂ ਪਹਿਲਾ ਉਤਮ ਗੁਣ ਸੁਣਨ ਨੂੰ ਪ੍ਰਵਾਨ ਕੀਤਾ ਹੈ। ਸੁਣਨਾ ਕਠਿਨ ਕਾਰਜ ਹੈ ਇਸ ਲਈ ਆਪਣੇ ਅੰਦਰ ਸਹਿਜ ਦਾ ਪ੍ਰਕਾਸ਼ ਕਰਨਾ ਪਵੇਗਾ। ਜ਼ਿੰਦਗੀ ਵਿੱਚ ਸਹਿਜ ਉਤਮ ਸਦਗੁਣ ਹੈ, ਜੇ ਸਹਿਜ ਪੈਦਾ ਹੋ ਗਿਆ ਤਾਂ ਸੁਣਨ ਦੀ ਭਾਵਨਾ ਪੈਦਾ ਹੋ ਜਾਵੇਗੀ। ਇਹ ਭਾਵਨਾ ਗਿਆਨ ਦੇ ਮਾਰਗ ਦਾ ਪਾਂਧੀ ਬਣਾ ਦੇਵੇਗੀ। ਪਰ ਪਾਂਧੀ ਬਣ ਜਾਣ ਨਾਲ ਹੀ ਪ੍ਰਾਪਤੀਆਂ ਨਹੀਂ, ਪਾਂਧੀ ਬਣ ਕੇ ਸੱਚ ਦੀ ਖੋਜ ਦੇ ਮਾਰਗ 'ਤੇ ਚਲਣਾ ਹੈ। ਰਹੱਸ ਬਰਕਰਾਰ ਹੈ, ਅਸਲੀ ਉਪਦੇਸ਼ ਹੈ ਸੁਣ ਤੇ ਫਿਰ ਮੰਨ। ਜੇ ਸੁਣ ਕੇ ਅਮਲ ਨਾ ਕੀਤਾ ਤਾਂ ਪ੍ਰਾਪਤੀਆਂ ਦਾ ਅਮਲ ਖ਼ਤਮ ਹੈ। ਪਰ ਜੇ ਸੁਣ ਕੇ ਮੰਨ ਲਿਆ ਤਾਂ ਸੱਚ ਦੀ ਪ੍ਰਾਪਤੀ ਦੇ ਅਗਲੇ ਮਾਰਗ 'ਤੇ ਚਲ ਪਿਆ ਜਿਸ ਨੂੰ 'ਪੰਚ' ਕਿਹਾ ਗਿਆ ਹੈ। ਪੰਚ ਦਾ ਮਾਰਗ ਕਠਿਨ ਹੈ, ਇਹ ਸੱਚ ਦੀ ਧਿਰ ਬਣਨਾ ਹੈ। ਝੂਠ, ਦੰਭ, ਪਾਖੰਡ ਦਾ ਪਰਦਾ ਹੀ ਫਾਸ਼ ਨਹੀਂ ਕਰਨਾ ਸਗੋਂ ਇਸ ਵਿਰੁੱਧ ਸੰਗਰਾਮ ਵੀ ਕਰਨਾ ਹੈ। ਸੰਗਰਾਮ ਜ਼ਿੰਦਗੀ ਅਤੇ ਮੌਤ ਨੂੰ ਇਕੋ ਜਿਹਾ ਸਮਝਣਾ ਹੈ ਅਤੇ ਇਹ ਹੀ ਸਚਖੰਡ ਦੀ ਸਥਾਪਨਾ ਦਾ ਮੀਲ ਪੱਥਰ ਹੈ।

## ii. ਪ੍ਰੇਮ

ਦੁਨੀਆ ਵਿੱਚ ਪ੍ਰੇਮ ਸਮਾਜਿਕ ਈਰਖਾ, ਦਵੈਤ, ਕ੍ਰੋਧ, ਵੈਰ ਦੇ ਖ਼ਾਤਮੇ ਦਾ ਮੂਲ ਆਧਾਰ ਹੀ ਨਹੀਂ ਬਣਦਾ ਸਗੋਂ ਪਰਮਾਤਮਾ ਨਾਲ ਮਿਲਣ ਦਾ ਰਸਤਾ ਵੀ ਨਿਰਧਾਰਿਤ ਕਰਦਾ ਹੈ। ਮਨੁੱਖਤਾ ਨਾਲ ਪ੍ਰੇਮ, ਰੱਬ ਨਾਲ ਪ੍ਰੇਮ ਦੀ ਪਉੜੀ ਦਾ ਪਹਿਲਾ ਡੰਡਾ ਹੈ। ਇਹ ਕਾਇਨਾਤ ਜਾਂ ਲੋਕਾਈ ਜਦ ਉਸਨੇ ਸਾਜੀ ਤਾਂ ਉਸਨੇ ਆਪਣੀ ਜੋਤ ਇਸ ਵਿੱਚ ਰੱਖੀ। ਜਦੋਂ ਮਨੁੱਖ ਵਿੱਚ ਉਸਦੀ ਜੋਤਿ ਹੈ ਤਾਂ ਫਿਰ ਉਸਨੂੰ ਪਿਆਰ ਕਿਉਂ ਨਾ ਕੀਤਾ ਜਾਵੇ ਕਿਉਂਕਿ ਸੱਚਾ ਪ੍ਰੇਮ ਅਕਾਲ ਪੁਰਖ ਦਾ ਵਰਦਾਨ ਹੈ ਜੋ ਪਰਮਾਤਮਾ ਦੀ ਸਾਜੀ ਇਸ ਸੰਪੂਰਨ ਕਾਇਨਾਤ ਵਿੱਚ ਮਾਨਣ ਨੂੰ ਪ੍ਰਾਪਤ ਹੈ।

ਗੁਰਮਤਿ ਪ੍ਰੇਮ ਦੇ ਰਾਹ ਨੂੰ ਗਾਡੀ ਰਾਹ ਪ੍ਰਵਾਨ ਕਰਦੀ ਹੈ, ਜਿਸ ਨੇ "ਲੋਕ ਸੁਖੀਏ ਪਰਲੋਕ ਸੁਹੇਲੇ" ਦਾ ਸੱਚ ਸਥਾਪਤ ਕਰਨਾ ਹੈ। ਪ੍ਰੇਮ ਕੋਈ ਸੁਖਾਲਾ ਮਾਰਗ ਨਹੀਂ ਹੈ। ਪ੍ਰੇਮ ਦੀ ਆਸਥਾ ਤੇ ਵਿਸ਼ਵਾਸ ਵਿੱਚ ਖ਼ਤਰੇ ਅਤੇ ਦੁੱਖ ਉਠਾਉਣੇ ਪੈਂਦੇ ਹਨ। ਇਸ ਆਸਥਾ ਵਿੱਚ ਖੋਪਰੀਆਂ ਲੁਹਾਉਣੀਆਂ ਅਤੇ ਬੰਦ-ਬੰਦ ਵੀ ਕਟਾਉਣੇ ਪੈ ਸਕਦੇ ਹਨ। ਕੇਵਲ ਜਾਨ ਹੀ ਨਹੀਂ ਸਗੋਂ ਸਭ ਕੁਝ ਅਰਪਣ ਕਰਨਾ ਪੈ ਸਕਦਾ ਹੈ। ਪ੍ਰੇਮ ਭਾਵਨਾ ਵਿੱਚ ਪਿੱਛੇ ਮੁੜਨ ਦਾ ਰਸਤਾ ਨਹੀਂ ਹੁੰਦਾ। ਜੀਵਨ ਬੇੜੀ ਨੂੰ ਜਦੋਂ ਪ੍ਰੇਮ ਦੇ ਸਾਗਰ ਵਿੱਚ ਠੇਲ ਦਿੱਤਾ ਤਾਂ ਫਿਰ ਕਿਸੇ ਵੀ ਰੁਕਾਵਟ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ। ਫਿਰ ਭਾਵੇਂ ਸੱਜਣ ਪ੍ਰਭੂ ਦਾ ਘਰ ਦੂਰ ਹੋਵੇ ਜਾਂ ਰਸਤੇ ਵਿੱਚ ਮੋਹ ਮਾਇਆ ਅਤੇ ਵਿਸ਼-ਵਿਕਾਰਾਂ ਦਾ ਚਿੱਕੜ। ਪ੍ਰੀਤਮ ਨੇਹੁ ਦੀ ਤਾਂਘ ਇਨ੍ਹਾਂ ਵਿਘਨਾਂ ਦੀ ਪ੍ਰਵਾਹ ਨਹੀਂ ਕਰਦੀ।

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਬਾ ਫਰੀਦ ਦੀ ਬਾਣੀ ਸਵਾਲ ਜਵਾਬ ਦੇ ਰੂਪ ਵਿੱਚ ਪ੍ਰੇਮ ਦੇ ਪ੍ਰਸੰਗ ਨੂੰ ਨਿਰਾਲੇ ਰੂਪ ਵਿੱਚ ਸਥਾਪਿਤ ਕਰਦੀ ਹੈ :

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥**
**ਚਲਾਂ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥**

ਖ਼ੂਬਸੂਰਤ ਉੱਤਰ ਹੈ :

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥**

(ਗੁ.ਗ੍ਰੰ.ਸਾ. ਅੰਗ 1379)

ਸਪਸ਼ਟ ਹੈ ਕਿ ਗੁਰਮਤਿ ਵਿੱਚ ਪ੍ਰੇਮ ਦਾ ਉੱਤਮ ਨੈਤਿਕ ਗੁਣ ਤਲੀ 'ਤੇ ਸੀਸ ਰੱਖਣ ਵਰਗਾ ਹੀ ਮਾਰਗ ਹੈ। ਪਰ ਪ੍ਰੇਮ ਦੇ ਉੱਤਮ ਮਾਰਗ 'ਤੇ ਜੋ ਚਲ ਪਿਆ, ਉਹ ਰੱਬੀ ਰੂਪ ਹੋ ਜਾਂਦਾ ਹੈ, ਕੁਲ ਕਾਇਨਾਤ ਉਸ ਦੇ ਨਾਮ ਦਾ ਜਾਪ ਕਰਦੀ ਹੈ, ਉਸ ਨੂੰ ਅੰਗੀਕਾਰ ਕਰਨ ਨੂੰ ਬਿਹਬਲ ਹੋ ਉੱਠਦੀ ਹੈ। ਇਹ ਜਿਊਣਾ 'ਭਾਈ ਘਨਈਆ' ਹੋ ਉਠਦਾ ਹੈ। ਫਿਰ ਭਾਈ ਘਨਈਆ ਵਰਗੇ ਸੰਕਲਪੀ ਰੂਪ ਦੀ ਖ਼ੁਸ਼ਬੂ ਅਤੇ ਮਿਠਾਸ ਲੁਕਾ ਕੇ ਰੱਖਣਾ ਸੰਭਵ ਹੀ ਨਹੀਂ ਹੈ।

ਸਪਸ਼ਟ ਹੈ ਕਿ ਪ੍ਰੇਮ ਪ੍ਰਾਪਤੀਆਂ ਦਾ ਮਾਰਗ ਹੈ। ਸਮਾਜਿਕ ਖੇਤਰ ਵਿੱਚ ਜਿੱਥੇ ਇਸ ਨਾਲ ਮੁੱਖ ਉਜਲਾ ਅਤੇ ਸੱਭਿਅ ਸਮਾਜ ਸਥਾਪਤ ਹੁੰਦਾ ਹੈ, ਉੱਥੇ ਰੂਹਾਨੀ ਖੇਤਰ ਵਿੱਚ ਅਕਾਲ ਪੁਰਖ ਦੀ ਪ੍ਰਾਪਤੀ ਦਾ ਮੁੱਖ ਵਸੀਲਾ ਵੀ ਪ੍ਰੇਮ ਨੂੰ ਮੰਨਿਆ ਹੈ। ਪਰਮਾਤਮਾ ਖ਼ੁਦ ਪ੍ਰੇਮ ਹੈ ਅਤੇ ਪ੍ਰੇਮ ਹੀ ਜੀਵਾਂ ਦੀ ਪਾਲਣਾ ਅਤੇ ਸਾਰਿਆਂ ਨਾਲ ਗਲ ਨਾਲ ਲਾਉਣ ਦਾ ਆਧਾਰ ਹੈ।

**ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ॥**
**ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ॥**

(ਗੁ.ਗ੍ਰੰ.ਸਾ. ਅੰਗ 617)

### iii. ਸੇਵਾ

ਗੁਰੂ ਗ੍ਰੰਥ ਸਾਹਿਬ ਦੇ ਪਵਿੱਤਰ ਉਪਦੇਸ਼ ਵਿੱਚ ਇਸਨੂੰ ਸਦਗੁਣ ਦੇ ਰੂਪ ਵਿੱਚ ਪ੍ਰਵਾਨ ਕਰਦਿਆਂ ਮਨੁੱਖੀ ਜ਼ਿੰਦਗੀ ਦੇ ਕੇਂਦਰੀ ਥੰਮ ਵਜੋਂ ਇਸ ਦੀ ਸਥਾਪਨਾ ਕੀਤੀ ਗਈ ਹੈ। ਸਿੱਖ ਇਤਿਹਾਸਕ ਪ੍ਰਸੰਗ ਵਿੱਚ ਸੇਵਾ ਦੀ ਐਨੀ ਮਹਾਨਤਾ ਹੈ ਕਿ 'ਲਹਿਣੇ ਤੋਂ ਅੰਗਦ ਹੋਣ' ਦੇ ਸਫ਼ਰ ਦਾ ਮਾਧਿਅਮ ਸੇਵਾ ਹੀ ਬਣਿਆ ਅਤੇ ਇਸ ਤਰ੍ਹਾਂ 'ਅਮਰੂ ਨਿਥਾਵੇ ਤੋਂ ਨਿਥਾਵਿਆ ਦੇ ਥਾਂ' ਬਣਨ ਵਿੱਚ ਸੇਵਾ ਨੇ ਹੀ ਮੁੱਖ ਭੂਮਿਕਾ ਨਿਭਾਈ।

ਸਪਸ਼ਟ ਹੈ ਕਿ ਸੇਵਾ ਰੱਬ ਦੇ ਰਾਹ 'ਤੇ ਚਲਣ ਅਤੇ ਰੱਬ ਬਣਨ ਦਾ ਇਕੋ ਇਕ ਰਸਤਾ ਹੈ। ਸਮਾਜਿਕ ਜੀਵਨ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਹੈ ਕਿ ਸੇਵਾ ਉਦਮ ਦੇ ਰਸਤੇ ਦਾ ਰਾਹ ਖੋਲ੍ਹਦੀ ਹੈ। ਇਹ ਉੱਚ ਆਚਰਣ ਦਾ ਆਧਾਰ ਬਣਦੀ ਹੈ, ਸੇਵਾ ਹੀ ਨਿਮਰਤਾ ਤਕ ਲੈ ਕੇ ਜਾਂਦੀ ਹੈ, ਇਸੇ ਤੋਂ ਹੀ ਸਮਰਪਣ ਦੀ ਭਾਵਨਾ ਉਜਾਗਰ ਹੁੰਦੀ ਹੈ। ਸਹਿਨਸ਼ੀਲਤਾ ਦਾ ਉਤਮ ਸਦਗੁਣ ਸੇਵਾ ਰਾਹੀਂ ਹੀ ਰੂਪਮਾਨ ਹੁੰਦਾ ਹੈ। ਭਾਈਚਾਰਕ ਸਾਂਝ ਅਤੇ ਸਮਾਜਿਕ ਰੋਕਾਂ ਨੂੰ ਤੋੜਨ ਵਿੱਚ ਸੇਵਾ ਹੀ ਉੱਤਮ ਹਥਿਆਰ ਹੈ। ਇਹ ਸਾਰੇ ਸਦਗੁਣ ਸੇਵਾ ਦੇ ਮਾਧਿਅਮ ਰਾਹੀਂ ਜਦੋਂ ਮਨੁੱਖੀ ਜੀਵਨ ਦਾ ਅੰਗ ਬਣ ਜਾਂਦੇ ਹਨ ਤਾਂ ਮਨੁੱਖ ਵਿੱਚ ਪਰਮਾਤਮਾ ਵਾਲੇ ਉੱਤਮ ਗੁਣ ਪੈਦਾ ਹੋ ਜਾਂਦੇ ਹਨ, ਉਹ ਸਮੁੱਚੀ ਕਾਇਨਾਤ ਨੂੰ ਇੱਕ ਅਕਾਲ ਪੁਰਖ ਦੀ ਜਾਣ ਕੇ ਉਸ ਦਾ ਸਤਿਕਾਰ ਕਰਨਾ ਸ਼ੁਰੂ ਕਰ ਦਿੰਦਾ ਹੈ ਅਤੇ ਨਿਰਭਉ ਨਿਰਵੈਰੀ ਕੀਮਤਾਂ ਦਾ ਮਾਲਕ ਬਣ ਸੇਵਾ ਤੋਂ ਸਿਮਰਨ ਅਤੇ ਸਿਮਰਨ ਤੋਂ ਸ਼ਹਾਦਤ ਤਕ ਦੇ ਰਸਤਿਆਂ ਨੂੰ ਬਿਨਾ ਭੈਅ ਪਾਰ ਕਰ ਪਰਮਾਤਮਾ ਨੂੰ ਅੰਗੀਕਾਰ ਹੋ ਜਾਂਦਾ ਹੈ। ਗੁਰੂ ਵਾਕ ਹੈ :

**ਅਨਿਕ ਭਾਂਤਿ ਕਰਿ ਸੇਵਾ ਕਰੀਐ॥**
**ਜੀਉ ਪ੍ਰਾਨ ਧਨੁ ਆਗੈ ਧਰੀਐ॥**
**ਪਾਨੀ ਪਖਾ ਕਰਉ ਤਜਿ ਅਭਿਮਾਨੁ॥**
**ਅਨਿਕ ਬਾਰ ਜਾਈਐ ਕੁਰਬਾਨੁ॥**

(ਗੁ.ਗ੍ਰੰ.ਸਾ. ਅੰਗ 391)

ਬਿਨਾ ਸੁਆਰਥ ਕੀਤੀ ਹੋਈ ਸੇਵਾ ਹੀ ਪ੍ਰਵਾਨ ਹੁੰਦੀ ਹੈ ਅਤੇ ਜੀਵ ਨੂੰ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ :

**ਸੇਵਾ ਕਰਤ ਹੋਇ ਨਿਹਕਾਮੀ॥**
**ਤਿਸ ਕਉ ਹੋਤ ਪਰਾਪਤਿ ਸੁਆਮੀ॥**

(ਗੁ.ਗ੍ਰੰ.ਸਾ. ਅੰਗ 286)

ਪ੍ਰਭੂ ਦੇ ਚਰਨਾਂ ਵਿੱਚ ਮਨ ਲਾ ਕੇ ਕੀਤੀ ਸੇਵਾ ਹੀ ਸਫ਼ਲ ਹੈ :

**ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥**
**ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥**

(ਗੁ.ਗ੍ਰੰ.ਸਾ. ਅੰਗ 644)

### iv. ਨਿਰਭੈਤਾ

ਗੁਰੂ ਗ੍ਰੰਥ ਸਾਹਿਬ ਵਿੱਚ ਪਰਮਾਤਮਾ ਦੇ ਗੁਣਾਂ ਦਾ ਉਲੇਖ ਮੂਲ ਮੰਤਰ ਵਿੱਚ ਕੀਤਾ ਹੋਇਆ ਹੈ। ਇਸ ਵਿੱਚ ਅਕਾਲਪੁਰਖ ਦਾ ਇਕ ਮੀਰੀ ਗੁਣ 'ਨਿਰਭਉ' ਹੈ। ਨਿਰਭਉ ਕੌਣ ਹੋ ਸਕਦਾ ਹੈ, ਉਹ ਜੋ ਸਰਵ-ਸ਼ਕਤੀਵਾਨ ਹੋਵੇ। ਪਰ ਕੀ ਇਹ ਗੁਣ ਮਨੁੱਖ ਦਾ ਗੁਣ ਬਣ ਸਕਦਾ ਹੈ ਜਾਂ ਨਹੀਂ। ਸਿੱਖ ਸਿਧਾਂਤ ਇਸ ਗੱਲ ਦੀ ਪ੍ਰੋੜਤਾ ਕਰਦਾ ਹੈ ਕਿ ਜੀਵ ਵਿੱਚ ਵੀ ਪਰਮ ਆਤਮਾ ਵਾਲੇ ਗੁਣ ਪੈਦਾ ਹੋ ਸਕਦੇ ਹਨ ਬੇਸ਼ਰਤੇ ਕਿ ਉਹ ਸੱਚ, ਪ੍ਰੇਮ ਅਤੇ ਸੇਵਾ ਦੇ ਰਸਤੇ ਨੂੰ ਧਾਰਨ ਕਰ ਲਵੇ।

ਸਿੱਖ ਧਰਮ ਦਾ ਇਸ ਸਿਧਾਂਤ ਵਿਚ ਦ੍ਰਿੜ ਵਿਸ਼ਵਾਸ ਹੈ ਕਿ 'ਪਤਿ' ਦੇ ਜੀਵਨ ਬਗ਼ੈਰ ਜਿਊਣਾ ਬੇਗ਼ੈਰਤ ਹੋ ਕੇ ਜ਼ਿੰਦਗੀ ਕੱਟਣਾ ਹੈ :

**ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ॥**

(ਗੁ.ਗ੍ਰੰ.ਸਾ. ਅੰਗ 903)

ਇਸ ਅਧਿਆਤਮਕ ਪ੍ਰਸੰਗ ਵਿੱਚ ਪਰਪੱਕ ਆਦਮੀ ਆਪਣੀ ਇੱਜ਼ਤ ਆਬਰੂ ਦੀ ਰਖਵਾਲੀ ਕਰਨ ਦੇ ਸਮਰੱਥ ਹੋ ਸ਼ਕਦਾ ਹੈ। ਇਸ ਵਿਸ਼ਵਾਸ ਨੇ ਸਿੱਖਾਂ ਨੂੰ ਆਤਮ-ਨਿਰਭਰ ਹੋਣ ਵਾਲੇ ਪਾਸੇ ਵੱਲ ਤੋਰਿਆ। ਗੁਰੂ ਗ੍ਰੰਥ ਸਾਹਿਬ ਵਿੱਚ ਇਹ ਵੀ ਵਿਧਾਨ ਕੀਤਾ ਹੋਇਆ ਹੈ ਕਿ ਪੂਜਾ ਅਤੇ ਪਤਿ ਨਾਲ-ਨਾਲ ਤੁਰਦੀਆਂ ਹਨ, ਜੇ ਕੋਈ ਸੰਜਮੀ ਅਖਵਾਉਣਾ ਚਾਹੁੰਦਾ ਹੈ, ਉਸ ਲਈ ਸੱਚਾ ਹੋਣਾ ਜ਼ਰੂਰੀ ਹੈ। ਇਥੋਂ ਤਕ ਕਿ ਕੋਈ ਧਾਰਮਿਕ ਰਹਿਤ ਕਿਸੇ ਨਾ ਕਿਸੇ ਨੈਤਿਕਤਾ ਦੀ ਸੂਚਕ ਹੁੰਦੀ ਹੈ :

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥**

(ਗੁ.ਗ੍ਰੰ.ਸਾ. ਅੰਗ 1427)

ਕੇਵਲ ਇਹੋ ਜਿਹੇ ਵਿਸ਼ਵਾਸ ਵਾਲਾ ਮਾਨਵ ਹੀ ਭੈਅ ਮੁਕਤ ਜੀਵਨ ਬਤੀਤ ਕਰ ਸਕਦਾ ਹੈ। ਭੈਅ ਮੁਕਤ ਨੈਤਿਕਤਾ ਨੂੰ ਸਿੱਖ ਧਰਮ ਵਿਚ ਅਮਰ ਦੀ ਪੱਧਰ 'ਤੇ ਕੇਂਦਰੀਅਤਾ ਪ੍ਰਵਾਨ ਹੈ। ਗੁਰੂ ਗ੍ਰੰਥ ਸਾਹਿਬ ਇਸ ਨੂੰ ਇੱਕ ਸੀਮਾ ਵਿੱਚ ਪ੍ਰਵਾਨ ਕਰਨ ਦਾ ਆਦੇਸ਼ ਦਿੰਦਾ ਹੈ ਅਤੇ ਜ਼ੁਲਮ ਵਿਰੁੱਧ ਜੂਝਣ ਲਈ "ਪ੍ਰੇਮ ਖੇਲਣ

ਕਾ ਚਾਉ" ਮੰਨਦਾ ਹੈ :

**ਜਉ ਤਉ ਪ੍ਰੇਮ ਖੇਲਣ ਕਾ ਚਾਉ।। ਸਿਰੁ ਧਰਿ ਤਲੀ ਗਲੀ ਮੇਰੀ ਆਉ।।**
**ਇਤੁ ਮਾਰਗਿ ਪੈਰੁ ਧਰੀਜੈ।। ਸਿਰ ਦੀਜੈ ਕਾਣਿ ਨ ਕੀਜੈ।।**

(ਗੁ.ਗ੍ਰੰ.ਸਾ. ਅੰਗ 1412)

## v. ਸੰਤੋਖ

ਗੁਰਬਾਣੀ ਸੰਤੋਖ ਦੇ ਨੈਤਿਕ ਗੁਣ ਨੂੰ ਮਨੁੱਖੀ ਮਨ ਦਾ ਹਿੱਸਾ ਬਣਾਉਣ ਦਾ ਉਪਦੇਸ਼ ਦਿੰਦੀ ਹੈ। ਗੁਰੂ ਵਾਕ ਹੈ :

**ਧੌਲੁ ਧਰਮੁ ਦਇਆ ਕਾ ਪੂਤੁ।।**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ।।**

(ਗੁ.ਗ੍ਰੰ.ਸਾ. ਅੰਗ 3)

ਸੰਤੋਖ ਪੈਦਾ ਕਿਵੇਂ ਹੋਵੇ ? ਇਹ ਪ੍ਰਸ਼ਨ ਹੈ ਅਤੇ ਇਸ ਦਾ ਉੱਤਰ ਵੀ ਗੁਰਬਾਣੀ ਵਿੱਚ ਦਿੱਤਾ ਹੋਇਆ ਹੈ ਕਿ ਜੇਕਰ ਮਨੁੱਖ ਸੰਜਮੀ ਬਿਰਤੀਆਂ ਦਾ ਧਾਰਨੀ ਹੋ ਜਾਵੇ ਤਾਂ ਸੰਤੋਖ ਇੱਕ ਨੈਤਿਕ ਗੁਣ ਵਜੋਂ ਮਨੁੱਖੀ ਜੀਵਨ ਦਾ ਅੰਗ ਹੋ ਜਾਂਦਾ ਹੈ। ਸੰਤੋਖ ਭਾਵੇਂ ਸੰਸਾਰਕ ਸੁਖਾਂ ਤੋਂ ਭਾਂਜਵਾਦੀ ਬਿਰਤੀ ਨਹੀਂ ਹੈ, ਸਗੋਂ ਸੰਸਾਰ ਸੁਖਾਂ ਦੀ ਵਰਤੋਂ ਕਰਦੇ ਹੋਏ ਲਗ਼ਾਮ ਆਪਣੇ ਹੱਥ ਵਿਚ ਰੱਖਣਾ ਹੈ। ਜੇ ਇੱਛਾਵਾਂ ਸਵਾਰ ਅਤੇ ਮਨੁੱਖ ਘੋੜਾ ਬਣ ਜਾਵੇਗਾ ਤਾਂ ਸਮਾਜ ਵਿਨਾਸ਼ ਦਾ ਰਾਹ ਖੁੱਲ੍ਹ ਜਾਵੇਗਾ, ਇਸੇ ਕਰਕੇ ਉਪਦੇਸ਼ ਹੈ :

**ਸਤਿ ਸੰਤੋਖਿ ਰਹਹੁ ਜਨ ਭਾਈ।।**

(ਗੁ.ਗ੍ਰੰ.ਸਾ. ਅੰਗ 1030)

ਨਵਾਬ ਕਪੂਰ ਸਿੰਘ ਲਈ ਨਵਾਬੀ ਦੇ ਕੋਈ ਅਰਥ ਨਹੀਂ ਹਨ। ਉਸ ਲਈ ਤਾਂ ਖ਼ਾਲਸਾ ਜੰਗਜੂਆਂ ਦੇ ਘੋੜਿਆਂ ਦੀ ਸੇਵਾ ਉੱਤਮ ਨੈਤਿਕ ਗੁਣ ਹੈ। ਪਰ ਜਦ ਹੁਕਮ ਦੇ ਰੂਪ ਵਿੱਚ ਉਸ ਨੂੰ ਨਵਾਬੀ ਦੀ ਖ਼ਿਲਅਤ ਧਾਰਨ ਕਰਨੀ ਪੈ ਜਾਂਦੀ ਹੈ ਤਾਂ ਉਹ ਸਿਰ ਨਿਵਾਂ ਕੇ ਪ੍ਰਵਾਨ ਤਾਂ ਕਰ ਲੈਂਦਾ ਹੈ ਪਰ ਜਿਸ ਸੰਜਮੀ ਬਿਰਤੀ ਦਾ ਪ੍ਰਗਟਾਵਾ ਕਰਦਾ ਹੈ ਉਹ ਸੰਤੋਖ ਦੀ ਉੱਤਮ ਉਦਾਹਰਣ ਹੈ। ਉਹ ਖ਼ਾਲਸਾ ਜੰਗਜੂਆਂ ਅੱਗੇ ਹੱਥ ਜੋੜ ਕੇ ਇਹ ਮੰਨਵਾ ਲੈਂਦਾ ਹੈ ਕਿ ਨਵਾਬੀ ਦੇ ਨਾਲ-ਨਾਲ ਘੋੜਿਆਂ ਦੀ ਸਫ਼ਾਈ ਦੀ ਜ਼ਿੰਮੇਵਾਰੀ ਦਾ ਭਾਰ ਉਸ ਦੇ ਸਿਰ ਹੋ ਜਾਵੇਗਾ। ਇਹ ਜਿੱਥੇ ਉਤਮ ਸੇਵਾ ਦਾ ਗੁਣ ਸੀ ਉੱਥੇ ਹਉਮੈ ਤੋਂ ਛੁਟਕਾਰੇ ਦਾ ਉੱਤਮ ਮਾਰਗ ਵੀ ਸੀ। ਪਰ ਇਸ ਉੱਤਮ ਮਾਰਗ 'ਤੇ ਕੇਵਲ ਗੁਰੂ ਦੇ ਪੂਰੇ ਸੂਰੇ ਸੰਤੋਖੀ ਜੀਵ ਹੀ ਚਲ ਸਕਦੇ ਹਨ। ਇਸ ਕਰਕੇ ਗੁਰੂ ਗ੍ਰੰਥ ਸਾਹਿਬ ਵਿੱਚ ਸੰਤੋਖ ਨੂੰ ਤੀਰਥ ਦੀ ਸੰਗਿਆ ਪ੍ਰਦਾਨ ਹੈ :

**ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ।।**

(ਗੁ.ਗ੍ਰੰ.ਸਾ. ਅੰਗ 1245)

## ਕੁਝ ਹੋਰ ਉਪਦੇਸ਼

ਉਕਤ ਪ੍ਰਮੁੱਖ ਸਿਧਾਂਤਾਂ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿੱਚ ਹੋਰ ਵੀ ਬਹੁਤ ਮਹੱਤਵਪੂਰਨ ਉਪਦੇਸ਼ ਹਨ ਜਿਨ੍ਹਾਂ ਦਾ ਮੂਲ ਭਾਵ ਮਨੁੱਖ ਨੂੰ ਰੱਬ ਦੇ ਘਰ ਦਾ ਪਾਂਧੀ ਬਣਾਉਣਾ ਹੈ। ਉਨ੍ਹਾਂ ਸਿਧਾਂਤਾਂ ਨੂੰ ਸੰਖੇਪ ਵਿੱਚ ਵੇਖਣ ਦਾ ਜਤਨ ਕਰ ਲੈਣਾ ਪ੍ਰਸੰਗ ਯੁਕਤ ਹੋਵੇਗਾ।

## ਕਿਰਤ ਕਰਨਾ

ਸਿੱਖ ਧਰਮ ਦੇ ਮੁੱਢਲੇ ਤਿੰਨ ਉਪਦੇਸ਼ ਹਨ : ਨਾਮ ਜਪਣਾ, ਕਿਰਤ ਕਰਨੀ ਤੇ ਵੰਡ ਛਕਣਾ। ਕਿਰਤ ਕਰਨੀ ਤੋਂ ਭਾਵ ਹੈ ਉਪਜੀਵਿਕਾ ਲਈ ਨੇਕ ਕਮਾਈ ਕਰਨੀ ਜਿਸਨੂੰ ਆਮ ਤੌਰ ਉੱਤੇ ਧਰਮ ਜਾਂ ਦਸਾਂ ਨਹੁੰਆਂ ਦੀ ਕਮਾਈ ਵੀ ਕਿਹਾ ਜਾਂਦਾ ਹੈ। ਗੁਰੂ ਨਾਨਕ ਸਾਹਿਬ ਨੇ ਵੀ ਆਪਣੀਆਂ ਯਾਤਰਾਵਾਂ ਤੋਂ ਬਾਅਦ ਕਰਤਾਰਪੁਰ ਵਿਖੇ ਆਪਣੀ ਹੱਥੀਂ ਵਾਹੀ ਕੀਤੀ, ਹਲ ਵਾਹਿਆ, ਲੰਗਰ ਚਲਾਏ ਅਤੇ ਲੋੜਵੰਦਾਂ ਦੀ ਮਦਦ ਕੀਤੀ। ਆਪ ਜੀ ਦੇ ਬਚਨ ਹਨ :

**ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਾਹੁ ਪਛਾਣਹਿ ਸੇਇ॥**

(ਗੁ.ਗ੍ਰੰ.ਸਾ. ਅੰਗ 1245)

ਨਾਲ ਹੀ ਗੁਰੂ ਗ੍ਰੰਥ ਸਾਹਿਬ ਦੇ ਬਚਨ ਹਨ :

**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥**

(ਗੁ.ਗ੍ਰੰ.ਸਾ. ਅੰਗ 1376)

## ਵੰਡ ਛਕਣਾ

ਕੀਤੀ ਹੋਈ ਕਿਰਤ-ਕਮਾਈ ਨੂੰ ਵੰਡ ਛੱਕਣਾ ਹੀ ਗੁਰਮਤਿ ਵਿੱਚ ਪ੍ਰਵਾਨ ਹੈ। ਗੁਰੂ ਸਾਹਿਬਾਨ ਨੇ ਲੰਗਰ ਦੀ ਪ੍ਰਥਾ ਨੂੰ ਸ਼ੁਰੂ ਕਰਕੇ ਵੰਡ ਛੱਕਣ ਦੇ ਸਿਧਾਂਤ ਨੂੰ ਅਮਲੀ ਰੂਪ ਦਿੱਤਾ। ਲੰਗਰ ਵਿੱਚ ਸੰਗਤ ਇਕੋ ਪੰਗਤ ਵਿੱਚ ਬਿਨਾ ਕਿਸੇ ਭੇਦ-ਭਾਵ ਦੇ ਬੈਠ ਕੇ ਪ੍ਰਸ਼ਾਦ ਛਕਦੀਆਂ ਹਨ। ਗੁਰਮਤਿ ਇਸ ਗੱਲ ਦੀ ਲਖਾਇਕ ਹੈ ਕਿ ਜੋ ਕੁਝ ਅਸੀਂ ਦਾਤਾਂ ਭੋਗ ਰਹੇ ਹਾਂ, ਇਹ ਸਭ ਉਸ ਦਾਤੇ ਦੀਆਂ ਦਿੱਤੀਆਂ ਹੋਈਆਂ ਹਨ :

**ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥**

(ਗੁ.ਗ੍ਰੰ.ਸਾ. ਅੰਗ 652)

ਇਸ ਲਈ ਗੁਰੂ ਸਾਹਿਬ ਸੇਧ ਦਿੰਦੇ ਹਨ :

**ਖਾਵਹਿ ਖਰਚਹਿ ਰਲਿ ਮਿਲਿ ਭਾਈ॥**
**ਤੋਟਿ ਨ ਆਵੈ ਵਧਦੋ ਜਾਈ॥**

(ਗੁ.ਗ੍ਰੰ.ਸਾ. ਅੰਗ 186)

## ਸਤਿਗੁਰੂ

ਸਤਿਗੁਰੂ ਸ਼ਬਦ ਦੇ ਅੱਖਰੀ ਅਰਥ ਹਨ ਸਤਿ ਗੁਰੂ ਭਾਵ ਸੱਚਾ ਗੁਰੂ।

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥**
**ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥**

(ਗੁ.ਗ੍ਰੰ.ਸਾ. ਅੰਗ 286)

ਸਤਿਗੁਰੂ ਨਾਮ ਦਾ ਭੰਡਾਰ ਹੈ। ਜੋ ਜੀਵ ਸਤਿਗੁਰੂ ਦੀ ਸ਼ਰਣ ਵਿੱਚ ਆ ਕੇ ਉਸਦੇ ਦੱਸੇ ਹੋਏ ਰਾਹ 'ਤੇ ਤੁਰਦਾ ਹੈ, ਸਤਿਗੁਰੂ ਅਜਿਹੇ ਜੀਵ ਨੂੰ ਨਾਮ ਦੀ ਦਾਤ ਬਖ਼ਸ਼ ਦਿੰਦੇ ਹਨ ਅਤੇ ਉਸਦਾ ਬੇੜਾ ਪਾਰ ਕਰ ਦਿੰਦੇ ਹਨ ਭਾਵ ਉਸਦਾ ਜਗਤ ਵਿੱਚ ਆਉਣਾ ਸਫ਼ਲ ਹੋ ਜਾਂਦਾ ਹੈ :

**ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ॥**
**ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ॥**
**ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ॥**

(ਗੁ.ਗ੍ਰੰ.ਸਾ. ਅੰਗ 40)

## ਗੁਰਬਾਣੀ

ਗੁਰੂ ਦੀ ਉਚਾਰੀ ਹੋਈ ਬਾਣੀ ਨੂੰ ਸੱਚੇ ਦੀ ਬਾਣੀ ਸਮਝਣਾ ਚਾਹੀਦਾ ਹੈ ਕਿਉਂਕਿ ਉਹ ਮਾਲਿਕ ਪ੍ਰਭੂ ਆਪ ਹੀ ਇਹ ਬਾਣੀ ਸਤਿਗੁਰੂ ਦੇ ਮੂੰਹ ਤੋਂ ਅਖਵਾਉਂਦਾ ਹੈ :

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਏ॥**

(ਗੁ.ਗ੍ਰੰ.ਸਾ. ਅੰਗ 308)

ਇਸ ਲਈ ਸਤਿਗੁਰੂ ਦੀ ਬਾਣੀ ਸੱਚੇ ਪ੍ਰਭੂ ਦਾ ਹੀ ਸਰੂਪ ਹੈ :

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥**

(ਗੁ.ਗ੍ਰੰ.ਸਾ. ਅੰਗ 304)

ਗੁਰਬਾਣੀ ਇਸ ਜਗਤ ਵਿੱਚ ਜੀਵ ਨੂੰ ਚਾਨਣ ਪ੍ਰਦਾਨ ਕਰਦੀ ਹੈ ਅਤੇ ਉਸਨੂੰ ਜੀਵਨ ਮਾਰਗ ਦਰਸਾਉਂਦੀ ਹੈ। ਉਹ ਜੀਵ ਵੱਡੇ ਭਾਗਾਂ ਵਾਲਾ ਹੁੰਦਾ ਹੈ ਜਿਸ ਦੇ ਅੰਦਰ ਗੁਰਬਾਣੀ ਵੱਸਦੀ ਹੈ :

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ॥**

(ਗੁ.ਗ੍ਰੰ.ਸਾ. ਅੰਗ 67)

## ਪਰਉਪਕਾਰ

ਪਰਉਪਕਾਰ ਦੋ ਸ਼ਬਦਾਂ ਦਾ ਸੁਮੇਲ ਹੈ 'ਪਰ' ਤੇ 'ਉਪਕਾਰ'। ਪਰ ਦਾ ਅਰਥ

ਹੈ ਦੂਜਾ ਅਤੇ ਉਪਕਾਰ ਦਾ ਅਰਥ ਹੈ ਭਲਾਈ, ਮਦਦ, ਨੇਕੀ। ਬਿਨਾ ਕਿਸੇ ਸੁਆਰਥ ਜਾਂ ਭੇਦ-ਭਾਵ ਦੇ ਲੋੜਵੰਦਾਂ ਦੀ ਸਹਾਇਤਾ ਕਰਨਾ ਪਰਉਪਕਾਰ ਹੈ।

ਸਭ ਤੋਂ ਵੱਡਾ ਪਰਉਪਕਾਰੀ ਉਹ ਪ੍ਰਭੂ ਆਪ ਹੈ, ਜਿਸਦੀ ਕ੍ਰਿਪਾ ਨਾਲ ਸਾਨੂੰ ਇਹ ਮਨੁੱਖਾ ਜੀਵਨ ਮਿਲਿਆ ਹੈ ਅਤੇ ਉਹ ਗੁਣਹੀਨਾਂ ਨੂੰ ਵੀ ਦਾਤਾਂ ਬਖ਼ਸ਼ ਰਿਹਾ ਹੈ :

**ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ॥**
**ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ॥**

(ਗੁ.ਗ੍ਰੰ.ਸਾ. ਅੰਗ 533)

ਉਹ ਪਰਉਪਕਾਰੀ ਹਨ ਜੋ ਮਾਇਆ ਦਾ ਮੋਹ ਤਿਆਗ ਕੇ ਪ੍ਰਭੂ ਦਾ ਸਿਮਰਨ ਕਰਦੇ ਹਨ :

**ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ॥**

(ਗੁ.ਗ੍ਰੰ.ਸਾ. ਅੰਗ 263)

ਨਾਲ ਹੀ ਵਿੱਦਿਆ ਇੱਕ ਅਮੋਲਕ ਧਨ ਹੈ ਜਿਸ ਨਾਲ ਮਨੁੱਖ ਦੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ ਅਤੇ ਵਿੱਦਿਆ ਗ੍ਰਹਿਣ ਕਰਨ ਵਾਲੇ ਪਰਉਪਕਾਰੀ ਹਨ ਕਿਉਂਕਿ ਪਰਉਪਕਾਰੀ ਦਾ ਕੰਮ ਹੀ ਗਿਆਨ ਪ੍ਰਾਪਤ ਕਰਕੇ ਉਸਨੂੰ ਦੂਜਿਆਂ ਵਿੱਚ ਵੰਡਣਾ ਹੈ :

**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥**

(ਗੁ.ਗ੍ਰੰ.ਸਾ. ਅੰਗ 356)

ਦੂਜਿਆਂ ਦੀ ਭਲਾਈ ਬਾਰੇ ਸੋਚਣ ਵਾਲੇ ਜੀਵ ਜਨਮ-ਮਰਨ ਦੇ ਗੇੜ ਵਿੱਚ ਨਹੀਂ ਪੈਂਦੇ ਅਤੇ ਉਹ ਜੀਵਾਂ ਨੂੰ ਆਤਮਿਕ ਜੀਵਨ ਦੇ ਕੇ ਪ੍ਰਭੂ ਭਗਤੀ ਵਿੱਚ ਜੋੜ ਕੇ ਉਨ੍ਹਾਂ ਨੂੰ ਪਰਮਾਤਮਾ ਨਾਲ ਮਿਲਾ ਦਿੰਦੇ ਹਨ :

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥**

(ਗੁ.ਗ੍ਰੰ.ਸਾ. ਅੰਗ 749)

## ਸਿਮਰਨ

ਸਿਮਰਨ ਦੇ ਅੱਖਰੀ ਅਰਥ ਹਨ ਯਾਦ, ਚੇਤਾ ਜਾਂ ਚਿੰਤਨ। ਪਰਮਾਤਮਾ ਦੇ ਗੁਣਾਂ ਨੂੰ ਮਨ ਵਿੱਚ ਵਸਾ ਕੇ ਉਨ੍ਹਾਂ ਗੁਣਾਂ ਨੂੰ ਨਿਰੰਤਰ ਯਾਦ ਕਰਨਾ ਹੀ ਪਰਮਾਤਮਾ ਦਾ ਸਿਮਰਨ ਹੈ।

ਸਿਮਰਨ ਸਰਬ ਗੁਣ ਸੰਪੂਰਨ ਪ੍ਰਭੂ ਦੇ ਗੁਣਾਂ ਦੀ ਬਾਰੰਬਾਰ ਯਾਦ ਅਤੇ ਪ੍ਰਭੂ ਗੁਣਾਂ ਦਾ ਸੰਗ੍ਰਹਿ ਹੈ, ਜਿਹੜਾ ਮੁੱਖ ਨੂੰ ਨਾਲ ਸ਼ਾਮਿਲ ਕਰਕੇ ਜਾਂ ਇਕੱਲੇ ਚਿਤ ਨਾਲ ਵੀ ਕੀਤਾ ਜਾ ਸਕਦਾ ਹੈ।

**ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ।**

(ਗੁ.ਗ੍ਰੰ.ਸਾ. ਅੰਗ 694)

ਸੇਵਾ ਤੇ ਸਿਮਰਨ ਸਿੱਖ ਧਰਮ ਦੇ ਮੂਲ ਸਿਧਾਂਤ ਹਨ। ਸਿਮਰਨ ਰਾਹੀਂ ਹਿਰਦੇ ਦੇ ਬਰਤਨ ਵਿੱਚ ਸੰਗ੍ਰਹਿ ਕੀਤੇ ਪ੍ਰਭੂ ਗੁਣਾਂ ਦੀ, ਗੁਰੂ ਦੇ ਹੁਕਮ ਵਿੱਚ ਰਹਿ ਕੇ, ਸ਼ੁਭ ਕਰਮਾਂ ਰਾਹੀਂ ਲੋੜਵੰਦ ਅਤੇ ਦੁਖੀ ਲੋਕਾਈ ਦੇ ਭਲੇ ਲਈ ਵਰਤੋਂ ਕਰਨਾ ਹੀ ਅਸਲ ਸੇਵਾ ਹੈ। ਨਿਰੰਕਾਰ ਦੇ ਸਰਗੁਨ ਸਰੂਪ ਦੀ ਭਗਤੀ ਦਾ ਨਾਮ 'ਸੇਵਾ' ਹੈ ਅਤੇ 'ਸਿਮਰਨ' ਉਸਦੇ ਨਿਰਗੁਨ ਸਰੂਪ ਦੀ ਉਪਾਸਨਾ ਹੈ।

**ਹਰਿ ਹਰਿ ਸਿਮਰਹੁ ਅਗਮ ਅਪਾਰਾ॥ ਜਿਸੁ ਸਿਮਰਤ ਦੁਖੁ ਮਿਟੈ ਹਮਾਰਾ॥**

(ਗੁ.ਗ੍ਰੰ.ਸਾ. ਅੰਗ 698)

## ਸਹਿਜ ਅਵਸਥਾ

ਮਾਇਆ ਦੇ ਤਿੰਨ ਗੁਣ - ਤਮੋ, ਰਜੋ ਤੇ ਸਤੋ, ਤੋਂ ਉਪਰ ਮਨ ਦੀ ਇੱਕ ਚੌਥੀ ਅਵਸਥਾ ਹੈ ਜਿਸਨੂੰ ਸਹਿਜ ਅਵਸਥਾ ਦਾ ਨਾਮ ਦਿੱਤਾ ਗਿਆ ਹੈ :

**ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥**

(ਗੁ.ਗ੍ਰੰ.ਸਾ. ਅੰਗ 68)

ਸਹਿਜ ਅਵਸਥਾ ਮਨ ਦੀ ਪੂਰੀ ਟਿਕਾਉ ਵਾਲੀ ਅਵਸਥਾ ਹੈ ਜਦੋਂ ਸਾਰੀਆਂ ਚਿੰਤਾਵਾਂ ਤੇ ਲਾਲਸਾਵਾਂ ਖ਼ਤਮ ਹੋ ਜਾਂਦੀਆਂ ਹਨ :

**ਸੂਖ ਸਹਜ ਅਰੁ ਘਣੋ ਅਨੰਦਾ ਗੁਰ ਤੇ ਪਾਇਓ ਨਾਮੁ ਹਰੀ॥**

(ਗੁ.ਗ੍ਰੰ.ਸਾ. ਅੰਗ 822)

ਇਸ ਅਵਸਥਾ 'ਤੇ ਪਹੁੰਚ ਕੇ ਜੀਵ ਦੀ ਬਿਰਤੀ ਮਾਲਿਕ ਪ੍ਰਭੂ ਨਾਲ ਜੁੜ ਜਾਂਦੀ ਹੈ ਅਤੇ ਉਸਦੀ ਭਟਕਣਾ ਖ਼ਤਮ ਹੋ ਜਾਂਦੀ ਹੈ। ਇਹ ਕੋਈ ਬਾਹਰੋਂ ਦਿੱਸਣ ਵਾਲੀ ਵਸਤੂ ਨਹੀਂ, ਇਸ ਲਈ ਇਸ ਦਾ ਅਨੰਦ ਤਾਂ ਮਾਣਿਆ ਜਾ ਸਕਦਾ ਹੈ ਪਰ ਇਸਦਾ ਵਰਣਨ ਨਹੀਂ ਕੀਤਾ ਜਾ ਸਕਦਾ।

## ਗੁਰਮੁਖ

ਗੁਰਮੁਖ ਉਹ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ, ਗੁਰੂ ਦੇ ਦੱਸੇ ਹੋਏ ਮਾਰਗ 'ਤੇ ਤੁਰਦਾ ਹੈ ਅਤੇ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਪ੍ਰਭੂ ਦੇ ਚਰਨਾਂ ਵਿੱਚ ਲਿਵ ਨੂੰ ਜੋੜੀ ਰੱਖਦਾ ਹੈ। ਗੁਰੂ ਨਾਨਕ ਦੇਵ ਜੀ ਨੇ 'ਸਿਧ ਗੋਸਟਿ' ਦੀਆਂ 73 ਪਉੜੀਆਂ ਵਿੱਚੋਂ 15 ਪਉੜੀਆਂ ਕੇਵਲ ਗੁਰਮੁਖ 'ਤੇ ਹੀ ਉਚਾਰੀਆਂ ਹਨ। ਗੁਰਮੁਖ ਕਿਸੇ ਨਾਲ ਵੈਰ-ਵਿਰੋਧ ਨਹੀਂ ਕਰਦਾ ਅਤੇ ਉਹ ਪ੍ਰਭੂ ਵਿੱਚ ਲਿਵ ਜੋੜ ਕੇ ਕੇਵਲ ਆਪ ਹੀ ਇਸ ਭਵਸਾਗਰ ਤੋਂ ਪਾਰ ਨਹੀਂ ਹੁੰਦਾ ਸਗੋਂ ਦੂਜਿਆਂ ਦਾ ਵੀ ਪਾਰ ਉਤਾਰਾ ਕਰਦਾ ਹੈ।

**ਗੁਰਮੁਖਿ ਵੈਰ ਵਿਰੋਧ ਗਵਾਵੈ॥ ਗੁਰਮੁਖਿ ਸਗਲੀ ਗਣਤ ਮਿਟਾਵੈ॥**

(ਗੁ.ਗ੍ਰੰ.ਸਾ. ਅੰਗ 942)

**ਗੁਰਮੁਖਿ ਤਾਰੇ ਪਾਰਿ ਉਤਾਰੇ॥ ਨਾਨਕ ਗੁਰਮੁਖਿ ਸਬਦਿ ਨਿਸਤਾਰੇ॥**

(ਗੁ.ਗ੍ਰੰ.ਸਾ. ਅੰਗ 941)

ਗੁਰੂ ਗ੍ਰੰਥ ਸਾਹਿਬ ਵਿੱਚ ਗੁਰਮੁਖ ਦੇ ਸਾਥ ਨੂੰ ਵਡਿਆਇਆ ਗਿਆ ਹੈ ਕਿ ਉਸ ਨਾਲ ਦੋਸਤੀ ਕੀਤਿਆਂ ਜੀਵ ਦੇ ਜਨਮ-ਮਰਨ ਦਾ ਦੁਖ ਕੱਟਿਆ ਜਾਂਦਾ ਹੈ ਅਤੇ ਉਹ ਆਤਮਿਕ ਅਨੰਦ ਦੀ ਪ੍ਰਾਪਤੀ ਕਰਦਾ ਹੈ :

**ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ॥**
**ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ॥**

(ਗੁ.ਗ੍ਰੰ.ਸਾ. ਅੰਗ 1421)

## ਮਨਮੁਖ

ਮਨਮੁਖ ਉਹ ਹੈ ਜੋ ਆਪਣੇ ਮਨ ਦੇ ਪਿੱਛੇ ਲੱਗ ਕੇ ਤੁਰਦਾ ਹੈ ਅਤੇ ਗੁਰਮਤਿ ਤੋਂ ਉਲਟ ਚਲਦਾ ਹੈ। ਇਸ ਲਈ ਅਜਿਹੇ ਲੋਕਾਂ ਨਾਲ ਮੇਲ-ਮਿਲਾਪ ਦਾ ਕੋਈ ਲਾਭ ਨਹੀਂ ਅਤੇ ਉਨ੍ਹਾਂ ਨਾਲੋਂ ਤਾਂ ਵਿਛੋੜਾ ਹੀ ਚੰਗਾ ਹੈ :

**ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ॥**

(ਗੁ.ਗ੍ਰੰ.ਸਾ. ਅੰਗ 316)

## ਸਹਿਨਸ਼ੀਲਤਾ

ਸਹਿਨਸ਼ੀਲਤਾ ਤੋਂ ਭਾਵ ਹੈ ਸਹਿਨ ਜਾਂ ਬਰਦਾਸ਼ਤ ਕਰਨ ਦੀ ਸ਼ਕਤੀ, ਹਰ ਸਮੇਂ ਧੀਰਜ ਤੇ ਸਬਰ ਬਣਾਈ ਰੱਖਣਾ। ਇਸ ਗੁਣ ਕਰਕੇ ਮਨ ਸਦਾ ਸ਼ਾਂਤ ਤੇ ਅਡੋਲ ਰਹਿੰਦਾ ਹੈ। ਇਹ ਇੱਕ ਅਜਿਹਾ ਗੁਣ ਹੈ ਜਿਸ ਨਾਲ ਕੰਤ ਪ੍ਰਭੂ ਨੂੰ ਰੀਝਾਇਆ ਜਾ ਸਕਦਾ ਹੈ :

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥**

(ਗੁ.ਗ੍ਰੰ.ਸਾ. ਅੰਗ 1384)

ਇਸ ਨਾਲ ਜੀਵ ਦਾ ਮਾਨਸਿਕ ਸੰਤੁਲਨ ਬਣਿਆ ਰਹਿੰਦਾ ਹੈ ਅਤੇ ਹਿਰਦੇ ਘਰ ਵਿੱਚ ਸ਼ਾਂਤੀ ਆ ਵੱਸਦੀ ਹੈ। ਇਸ ਅਵਸਥਾ ਵਿੱਚ ਜੀਵ ਪਰਮਾਤਮਾ ਵੱਲੋਂ ਦਿੱਤੇ ਸੁਖ ਜਾਂ ਦੁਖ ਨੂੰ ਸਦਾ ਹੀ ਸੁਖ ਸਮਝ ਕੇ ਸਹਾਰਦਾ ਹੈ :

**ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ॥**

(ਗੁ.ਗ੍ਰੰ.ਸਾ. ਅੰਗ 106)

## ਅਨੰਦ

ਅਨੰਦ ਤੋਂ ਭਾਵ ਹੈ ਆਤਮਿਕ ਖਿੜਾਓ ਜਾਂ ਖੇੜਾ। ਇਹ ਖੇੜਾ ਸਦੀਵੀ ਹੁੰਦਾ ਹੈ ਅਤੇ ਇਸ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਪ੍ਰਭੂ ਦੀ ਬਖ਼ਸ਼ਿਸ਼ ਸਦਕਾ ਜੀਵ ਸਤਿਸੰਗਤ ਵਿੱਚ ਗੁਰਬਾਣੀ ਸ੍ਰਵਣ ਕਰਨ ਲਈ ਜੁੜਦਾ ਹੈ :

**ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ।।**
**ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ।।**

(ਗੁ.ਗ੍ਰੰ.ਸਾ. ਅੰਗ 614)

ਗੁਰੂ ਅਮਰਦਾਸ ਜੀ ਦੀ ਬਾਣੀ 'ਅਨੰਦੁ' ਇਸੇ ਗੱਲ ਦੀ ਪ੍ਰਤੀਕ ਹੈ। ਗੁਰਸਿੱਖ ਸਦਾ ਚੜ੍ਹਦੀ ਕਲਾ ਵਿੱਚ ਵਿਚਰਦਾ ਹੈ ਕਿਉਂਕਿ ਉਸਦੀ ਮੰਜ਼ਿਲ ਦਾ ਟੀਚਾ ਸੱਚੇ ਗੁਰੂ ਵੱਲੋਂ ਦਰਸਾਏ ਹੋਏ ਰਾਹ 'ਤੇ ਤੁਰਦਿਆਂ ਸਤਿਗੁਰੂ ਨੂੰ ਮਿਲ ਕੇ ਅਨੰਦ ਦੀ ਪ੍ਰਾਪਤੀ ਕਰਨਾ ਹੀ ਹੈ :

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।।**
**ਸਤਿਗੁਰੁ ਤਾ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ।।**

(ਗੁ.ਗ੍ਰੰ.ਸਾ. ਅੰਗ 917)

ਇਸ ਲਈ ਸਿੱਖ ਦੇ ਹਰ ਸਮਾਗਮ ਦੀ ਸਮਾਪਤੀ ਉੱਤੇ ਇਸ 'ਅਨੰਦੁ' ਬਾਣੀ ਵਿੱਚੋਂ ਛੇ ਪਉੜੀਆਂ ਦਾ ਪਾਠ ਕੀਤਾ ਜਾਂਦਾ ਹੈ। ਗੁਰੂ ਦੇ ਦੱਸੇ ਹੋਏ ਰਾਹ 'ਤੇ ਤੁਰ ਕੇ ਹੀ ਅਨੰਦ ਦੀ ਪ੍ਰਾਪਤੀ ਹੋ ਸਕਦੀ ਹੈ ਅਤੇ ਹਿਰਦੇ ਘਰ ਵਿੱਚ ਆਤਮਿਕ ਅਨੰਦ ਵੱਸਣ ਨਾਲ ਜੀਵ ਦੀ ਸਾਰੀ ਭਟਕਣਾ ਖ਼ਤਮ ਹੋ ਜਾਂਦੀ ਹੈ :

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ।।**

(ਗੁ.ਗ੍ਰੰ.ਸਾ. ਅੰਗ 922)

## ਅੰਮ੍ਰਿਤ

ਅਮ੍ਰਿਤ ਤੋਂ ਭਾਵ ਹੈ ਉਹ ਪਦਾਰਥ ਜਿਸਦੇ ਸੇਵਨ ਕਰਨ ਨਾਲ ਪ੍ਰਾਣੀ ਅਮਰ ਹੋ ਜਾਂਦਾ ਹੈ ਅਤੇ ਫੇਰ ਉਸਨੂੰ ਕਦੇ ਆਤਮਿਕ ਮੌਤ ਨਹੀਂ ਆਉਂਦੀ।

ਪ੍ਰਭੂ ਦਾ ਨਾਮ ਹੀ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ ਅਤੇ ਇਸ ਅੰਮ੍ਰਿਤ-ਜਲ ਨੂੰ ਪੀਤਿਆਂ ਮਾਇਆ ਦੀ ਸਾਰੀ ਭੁੱਖ ਲਹਿ ਜਾਂਦੀ ਹੈ :

**ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ**
**ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ।।**

(ਗੁ.ਗ੍ਰੰ.ਸਾ. ਅੰਗ 119)

ਪ੍ਰਭੂ ਦਾ ਅੰਮ੍ਰਿਤ ਨਾਮ ਸਾਰੀਆਂ ਚਿੰਤਾਵਾਂ ਨੂੰ ਦੂਰ ਕਰਨ ਵਾਲਾ ਹੈ :

**ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ।।**
**ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ।।**

(ਗੁ.ਗ੍ਰੰ.ਸਾ. ਅੰਗ 496)

ਗੁਰਬਾਣੀ ਅੰਮ੍ਰਿਤ-ਮਈ ਬਚਨਾਂ ਨਾਲ ਭਰਪੂਰ ਹੈ ਅਤੇ ਜੋ ਗੁਰੂ ਗ੍ਰੰਥ ਸਾਹਿਬ ਦੇ ਚਰਨੀਂ ਲੱਗਦਾ ਹੈ ਭਾਵ ਗੁਰਬਾਣੀ ਪੜ੍ਹਦਾ ਹੈ ਉਹ ਜੀਵ ਆਤਮਿਕ ਜੀਵਨ ਦੇਣ ਵਾਲੇ ਨਾਮ ਰੂਪੀ ਅੰਮ੍ਰਿਤ ਨੂੰ ਹੀ ਪੀਂਦਾ ਹੈ :

**ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥**

(ਗੁ.ਗ੍ਰੰ.ਸਾ. ਅੰਗ 494)

## ਧਰਮ

ਸਭ ਤੋਂ ਉੱਤਮ ਅਤੇ ਸ੍ਰੇਸ਼ਟ ਧਰਮ ਹੈ ਪ੍ਰਭੂ ਦਾ ਨਾਮ ਜਪਣਾ ਅਤੇ ਚੰਗੇ ਕਰਮ ਕਰਨੇ।

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

(ਗੁ.ਗ੍ਰੰ.ਸਾ. ਅੰਗ 266)

## ਦਇਆ

ਕਿਸੇ ਦੁਖੀ ਜੀਵ ਦੇ ਦੁਖ ਦਾ ਅਨੁਭਵ ਕਰਕੇ ਉਸ ਨਾਲ ਸਹਿਮਤੀ ਪ੍ਰਗਟਾਉਣਾ, ਉਸਦੇ ਦੁਖ ਨੂੰ ਦੂਰ ਕਰਨ ਦਾ ਯਤਨ ਕਰਨਾ ਅਤੇ ਦੁਖ ਵੇਲੇ ਉਸਦੀ ਮਦਦ ਜਾਂ ਸੇਵਾ ਕਰਨਾ ਹੀ ਦਇਆ ਜਾਂ ਕਰੁਣਾ ਹੈ।

**ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥**
**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥**

(ਗੁ.ਗ੍ਰੰ.ਸਾ. ਅੰਗ 468)

## ਮਿੱਠਾ ਬੋਲਣਾ

ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਹੈ ਕਿ ਜੀਵ ਨੂੰ ਹਮੇਸ਼ਾ ਮਿੱਠਾ ਹੀ ਬੋਲਣਾ ਚਾਹੀਦਾ ਹੈ ਕਿਉਂਕਿ ਉਸਦਾ ਪਰਮਾਤਮਾ ਸਦਾ ਮਿੱਠਾ ਹੀ ਬੋਲਦਾ ਹੈ :

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥**
**ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥**

(ਗੁ.ਗ੍ਰੰ.ਸਾ. ਅੰਗ 784)

ਮਿੱਠਾ ਬੋਲਣ ਵਾਲੇ ਨੂੰ ਹਰ ਥਾਂ ਸਤਿਕਾਰ ਮਿਲਦਾ ਹੈ। ਗੁਰਬਾਣੀ ਵਿੱਚ ਮਿੱਠਤ ਅਤੇ ਨਿਮਰਤਾ ਨੂੰ ਗੁਣਾਂ ਅਤੇ ਚੰਗਿਆਈਆਂ ਦਾ ਤੱਤ ਦਰਸਾਇਆ ਗਿਆ ਹੈ :

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥**

(ਗੁ.ਗ੍ਰੰ.ਸਾ. ਅੰਗ 470)

## ਫਿੱਕਾ ਬੋਲਣਾ

ਗੁਰਮਤਿ ਜੀਵ ਨੂੰ ਫਿੱਕੇ ਭਾਵ ਰੁੱਖੇ ਬਚਨ ਬੋਲਣ ਤੋਂ ਹੋੜਦੀ ਹੈ ਅਤੇ ਫਿੱਕੇ ਬੋਲ ਬੋਲਣ ਵਾਲੇ ਜੀਵ ਦੀ ਹਰ ਥਾਂ ਬੇਇੱਜ਼ਤੀ ਹੁੰਦੀ ਹੈ।

**ਨਾਨਕ ਫਿਕਾ ਬੋਲਿਐ ਤਨੁ ਮਨੁ ਫਿਕਾ ਹੋਇ॥**

**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਹਿ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥**

(ਗੁ.ਗ੍ਰੰ.ਸਾ. ਅੰਗ 473)

## ਪਾਪ ਨਹੀਂ ਕਰਨਾ

ਗੁਰਮਤਿ ਪਾਪ ਕਰਮਾਂ ਤੋਂ ਬਚ ਕੇ ਉਸ ਦਿਆਲੂ ਪ੍ਰਭੂ ਦੀ ਸ਼ਰਨ ਵਿੱਚ ਆਉਣ ਦਾ ਉਪਦੇਸ਼ ਦਿੰਦੀ ਹੈ।

**ਨਰ ਅਚੇਤ ਪਾਪ ਤੇ ਡਰੁ ਰੇ॥**
**ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ॥**

(ਗੁ.ਗ੍ਰੰ.ਸਾ. ਅੰਗ 220)

## ਭੇਖ ਨਹੀਂ ਕਰਨਾ

ਗੁਰਮਤਿ ਜੀਵ ਨੂੰ ਭੇਖ ਨਾ ਕਰਕੇ ਸੱਚ ਦੀ ਕਮਾਈ ਕਰਨ ਦਾ ਉਪਦੇਸ਼ ਦਿੰਦੀ ਹੈ।

**ਭੇਖ ਦਿਖਾਵੈ ਸਚੁ ਨ ਕਮਾਵੈ॥**
**ਕਹਤੋ ਮਹਲੀ ਨਿਕਟਿ ਨ ਆਵੈ॥**
**ਅਤੀਤੁ ਸਦਾਏ ਮਾਇਆ ਕਾ ਮਾਤਾ॥ ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ॥**

(ਗੁ.ਗ੍ਰੰ.ਸਾ. ਅੰਗ 738)

ਭੇਖ ਧਾਰਣ ਕਰਕੇ ਲੋਕਾਂ ਨੂੰ ਗੁਮਰਾਹ ਕਰਨ ਵਾਲਿਆਂ ਲਈ ਗੁਰੂ ਸਾਹਿਬ ਕਰੜੇ ਸ਼ਬਦ ਵਰਤਦੇ ਹੋਏ ਉਹਨਾਂ ਨੂੰ ਠਗ ਆਖਦੇ ਹਨ :

**ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥**

(ਗੁ.ਗ੍ਰੰ.ਸਾ. ਅੰਗ 476)

## ਨਸ਼ਾ ਨਹੀਂ ਕਰਨਾ

ਗੁਰਮਤਿ ਕਿਸੇ ਤਰ੍ਹਾਂ ਦੇ ਵੀ ਨਸ਼ੇ ਸੇਵਨ ਕਰਨ ਤੋਂ ਵਰਜਦੀ ਹੈ ਅਤੇ ਇਸਦੇ ਸੇਵਨ ਨਾਲ ਜੀਵ ਨੂੰ ਬੁਰੇ-ਭਲੇ ਦੀ ਸੋਝੀ ਨਹੀਂ ਰਹਿੰਦੀ ਤੇ ਉਸਨੂੰ ਹਰ ਥਾਂ ਧੱਕੇ ਹੀ ਮਿਲਦੇ ਹਨ।

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥**

**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥**

(ਗੁ.ਗ੍ਰੰ.ਸਾ. ਅੰਗ 554)

**ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ॥**
**ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ॥**

(ਗੁ.ਗ੍ਰੰ.ਸਾ. ਅੰਗ 726)

## ਬੁੱਤ ਤੇ ਦੇਵੀ ਪੂਜਾ ਦੀ ਨਿਖੇਧੀ

ਗੁਰਬਾਣੀ ਇੱਕ ਅਕਾਲ ਪੁਰਖ ਤੋਂ ਇਲਾਵਾ ਕਿਸੇ ਵੀ ਦੇਵੀ-ਦੇਵਤੇ ਦੀ ਪੂਜਾ ਦੀ ਨਿਖੇਧੀ ਕਰਦੀ ਹੈ ਅਤੇ ਨਾਲ ਹੀ ਨਿਰਗੁਣ ਦੀ ਪੂਜਾ ਦਾ ਸਿਧਾਂਤ ਦੇ ਕੇ ਸਿੱਖ ਨੂੰ ਬੁੱਤ ਪੂਜਾ ਕਰਨ ਤੋਂ ਵੀ ਵਰਜਦੀ ਹੈ। ਜੇ ਇਹ ਬੁੱਤ ਦੀ ਮੂਰਤ ਸੱਚੀ ਹੁੰਦੀ ਤਾਂ ਇਹ ਇਸਨੂੰ ਬਣਾਉਣ ਵਾਲੇ ਨੂੰ ਹੀ ਖਾ ਜਾਂਦੀ ਜੋ ਇਸਦੀ ਛਾਤੀ 'ਤੇ ਪੈਰ ਰੱਖ ਕੇ ਇਸਨੂੰ ਘੜਦਾ ਹੈ।

**ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ॥**
**ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥**

(ਗੁ.ਗ੍ਰੰ.ਸਾ. ਅੰਗ 479)

ਜੋ ਜਿਸ ਨੂੰ ਸੇਵਦਾ ਹੈ, ਉਹ ਵੈਸਾ ਹੀ ਰੂਪ ਧਾਰ ਲੈਂਦਾ ਹੈ।

**ਸਿਵ ਸਿਵ ਕਰਤੇ ਜੋ ਨਰੁ ਧਿਆਵੈ॥ ਬਰਦ ਚਢੇ ਡਉਰੂ ਢਮਕਾਵੈ॥**
**ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥**

(ਗੁ.ਗ੍ਰੰ.ਸਾ. ਅੰਗ 874)

## ਨਿਮਰਤਾ

ਜਿਸ ਤਰ੍ਹਾਂ ਰੁੱਖ ਦੀਆਂ ਟਾਹਣੀਆਂ ਫਲਾਂ ਕਰਕੇ ਹੇਠਾਂ ਨੂੰ ਝੁੱਕ ਜਾਂਦੀਆਂ ਹਨ, ਇਸੀ ਤਰ੍ਹਾਂ ਸ਼ਕਤੀ ਦੇ ਸਭ ਗੁਣਾਂ ਨਾਲ ਭਰਪੂਰ ਹੋਣ ਦੇ ਫਲਸਰੂਪ, ਹਉਮੈ ਨੂੰ ਤਿਆਗ ਕੇ ਮਨ ਨੂੰ ਝੁਕਾਉਣਾ ਹੀ ਨਿਮਰਤਾ ਹੈ। ਜੀਵ ਹਉਮੈ ਨੂੰ ਤਿਆਗ ਕੇ ਜਿੰਨਾ ਨਿਮਾਣਾ ਹੁੰਦਾ ਹੈ, ਉਤਨਾ ਹੀ ਉਹ ਆਤਮਿਕ ਦ੍ਰਿਸ਼ਟੀ ਤੋਂ ਉੱਚਾ ਗਿਣਿਆ ਜਾਂਦਾ ਹੈ :

**ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥**

(ਗੁ.ਗ੍ਰੰ.ਸਾ. ਅੰਗ 314)

ਗੁਰੂ ਨਾਨਕ ਸਾਹਿਬ ਨੇ ਆਪਣੇ ਆਪ ਨੂੰ ਅਤਿ ਨਿਮਰਤਾ ਵਾਲੇ ਭਾਵ ਨਾਲ ਸੰਬੋਧਿਤ ਕੀਤਾ ਹੈ। 'ਜਪੁ' ਜੀ ਦੀ 18ਵੀਂ ਪਉੜੀ ਵਿੱਚ ਗੁਰੂ ਸਾਹਿਬ ਨੇ ਮੂਰਖਾਂ, ਚੋਰਾਂ, ਪਾਪੀਆਂ, ਨਿੰਦਕਾਂ ਦੇ ਕੁਕਰਮਾਂ ਦਾ ਵਰਣਨ ਕਰਦਿਆਂ ਅੰਤ ਵਿੱਚ ਆਪਣੇ ਨੂੰ ਵੀ ਨੀਚ ਕਹਿਆ ਹੈ :

**ਨਾਨਕ ਨੀਚੁ ਕਹੈ ਵੀਚਾਰੁ॥**

## ਗੁਰਸਿੱਖ

ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੀ ਗੁਰਸਿੱਖ ਦੀ ਪਰਿਭਾਸ਼ਾ :

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।।**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ।।**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।।**
**ਫਿਰਿ ਚੜੈ ਦਿਵਸ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ।।**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ।।**

(ਗੁ.ਗ੍ਰੰ.ਸਾ. ਅੰਗ 305)

## ਸਾਂਝੀਵਾਲਤਾ

ਸਾਰੇ ਜੀਵ ਇੱਕ ਪ੍ਰਭੂ ਦੀ ਆਸ ਵਿੱਚ ਜਿਊਂਦੇ ਹਨ :

**ਸਭੁ ਕੋ ਆਸੈ ਤੇਰੀ ਬੈਠਾ।। ਘਟ ਘਟ ਅੰਤਰਿ ਤੂੰ ਹੈ ਵੁਠਾ।।**
**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।।**

(ਗੁ.ਗ੍ਰੰ.ਸਾ. ਅੰਗ 97)

ਉਹ ਸਾਡੇ ਸਾਰਿਆਂ ਦਾ ਸਾਂਝਾ ਪਿਉ ਹੈ, ਉਸਨੂੰ ਸਭ ਦੀ ਚਿੰਤਾ ਹੈ :

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ।। ਨਉ ਨਿਧਿ ਤੇਰੈ ਅਖੁਟ ਭੰਡਾਰਾ।।**
**ਜਿਸ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ।।**

(ਗੁ.ਗ੍ਰੰ.ਸਾ. ਅੰਗ 97)

ਜਦੋਂ ਜੀਵ ਦੀ ਪਰਮਾਤਮਾ ਦੇ ਗੁਣਾਂ ਨਾਲ ਸਾਂਝ ਪੈ ਜਾਂਦੀ ਹੈ ਤਾਂ ਉਸਨੂੰ ਪਰਮਾਤਮਾ ਦੇ ਸਰਬ-ਵਿਆਪਕ ਹੋਣ ਬਾਰੇ ਗਿਆਨ ਹੋ ਜਾਂਦਾ ਹੈ :

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ।। ਰਾਮ ਬਿਨਾ ਕੋ ਬੋਲੈ ਰੇ।।**

(ਗੁ.ਗ੍ਰੰ.ਸਾ. ਅੰਗ 988)

ਫਿਰ ਉਸਨੂੰ ਸਭ ਆਪਣੇ ਹੀ ਦਿੱਸਦੇ ਹਨ ਭਾਵ ਸਭਨਾ ਨਾਲ ਉਸਦੀ ਸਾਂਝ ਪੈ ਜਾਂਦੀ ਹੈ :

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ।।**

(ਗੁ.ਗ੍ਰੰ.ਸਾ. ਅੰਗ 1299)

## ਨਦਰਿ

ਗੁਰੂ ਗ੍ਰੰਥ ਸਾਹਿਬ ਵਿੱਚ 'ਨਦਰਿ' ਸ਼ਬਦ ਦੀ ਵਰਤੋਂ ਕਿਰਪਾ ਦ੍ਰਿਸ਼ਟੀ, ਰਹਿਮਤ ਜਾਂ ਮਿਹਰ ਵਜੋਂ ਕੀਤੀ ਗਈ ਹੈ:

**ਕਰਿ ਕਰਿ ਵੇਖੈ ਨਦਰਿ ਨਿਹਾਲ।।**

(ਜਪੁ ਜੀ, ਪਉੜੀ 37)

ਗੁਰੂ ਦੇ ਦੱਸੇ ਹੋਏ ਰਾਹ 'ਤੇ ਤੁਰਦੇ ਹੋਏ ਸਰੀਰ ਨੂੰ ਪ੍ਰੇਮ ਰੂਪੀ ਭਾਂਡਾ ਬਣਾ ਕੇ, ਗੁਰੂ ਦੇ ਸ਼ਬਦ ਦੀ ਕਮਾਈ ਕੀਤਿਆਂ ਜੀਵ ਉੱਤੇ ਅਕਾਲ ਪੁਰਖ ਦੀ ਅਜਿਹੀ ਨਦਰ ਹੁੰਦੀ ਹੈ ਕਿ ਉਹ ਨਿਹਾਲ ਹੋ ਜਾਂਦਾ ਹੈ ਅਤੇ ਮਨ ਟਿਕਾਉ ਵਿੱਚ ਆ ਜਾਂਦਾ ਹੈ :

**ਜਤੁ ਪਾਹਾਰਾ ਧੀਰਜੁ ਸੁਨਿਆਰੁ।। ਅਹਰਣਿ ਮਤਿ ਵੇਦੁ ਹਥਿਆਰੁ।।**
**ਭਉ ਖਲਾ ਅਗਨਿ ਤਪ ਤਾਉ।। ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।।**
**ਘੜੀਐ ਸਬਦੁ ਸਚੀ ਟਕਸਾਲ।। ਜਿਨ ਕਉ ਨਦਰਿ ਕਰਮੁ ਤਿਨ ਕਾਰ।।**
**ਨਾਨਕ ਨਦਰੀ ਨਦਰਿ ਨਿਹਾਲ।।**

(ਜਪੁ ਜੀ, ਪਉੜੀ 38)

## ਉਦਮ

ਬਿਨਾ ਉਦਮ ਦੇ ਜੀਵ ਆਪਣੇ ਕਠਿਨ ਉਦੇਸ਼ ਨੂੰ ਪ੍ਰਾਪਤ ਨਹੀਂ ਕਰ ਸਕਦਾ। ਪੰਚਮ ਪਾਤਸ਼ਾਹ ਪ੍ਰਭੂ ਨੂੰ ਮਿਲਣ ਲਈ ਉਦਮ ਕਰਨ 'ਤੇ ਜ਼ੋਰ ਦਿੰਦੇ ਹਨ

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ।।**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ।।**

(ਗੁ.ਗ੍ਰੰ.ਸਾ. ਅੰਗ 522)

## ਆਤਮਿਕ ਸ਼ਾਂਤੀ

ਸਤਿਗੁਰੂ ਦੇ ਮੇਲ ਨਾਲ ਹਿਰਦੇ ਰੂਪੀ ਘਰ ਵਿੱਚ ਸੁਖ-ਸ਼ਾਂਤੀ ਆ ਜਾਂਦੀ ਹੈ।

**ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ।।**
**ਨਾਨਕ ਨਾਮਿ ਸਾਂਤਿ ਸੁਖੁ ਪਾਏ।।**

(ਗੁ.ਗ੍ਰੰ.ਸਾ. ਅੰਗ 664)

## ਧੀਰਜ

ਪ੍ਰਭੂ ਦਾ ਨਾਮ ਜਪਣ ਨਾਲ ਮਨ ਨੂੰ ਧੀਰਜ ਆ ਜਾਂਦਾ ਹੈ :

**ਜਬ ਦੇਖਾ ਤਬ ਗਾਵਾ।। ਤਉ ਜਨ ਧੀਰਜੁ ਪਾਵਾ।।**

(ਗੁ.ਗ੍ਰੰ.ਸਾ. ਅੰਗ 656)

## ਲੰਗਰ

ਗੁਰੂ ਨਾਨਕ ਸਾਹਿਬ ਨੇ ਇਸ ਸੰਸਥਾ ਦੀ ਨੀਂਹ ਵੰਡ ਛੱਕਣ ਦੇ ਨੇਮ 'ਤੇ ਰੱਖੀ। ਗੁਰੂ ਅੰਗਦ ਦੇਵ ਜੀ ਵੱਲੋਂ ਚਲਾਏ ਜਾ ਰਹੇ ਲੰਗਰ ਵਿੱਚ ਮਾਤਾ ਖੀਵੀ ਜੀ ਦੀ ਸੇਵਾ ਦਾ ਹਵਾਲਾ 'ਸਤੇ ਬਲਵੰਡ ਦੀ ਵਾਰ' ਵਿੱਚੋਂ ਮਿਲਦਾ ਹੈ :

**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ।।**

**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ।।**

(ਗੁ.ਗ੍ਰੰ.ਸਾ. ਅੰਗ 967)

ਇਸ ਦੇ ਨਾਲ-ਨਾਲ ਗੁਰੂ ਘਰ ਵਿੱਚ ਸ਼ਬਦ ਦਾ ਲੰਗਰ ਵੀ ਵਰਤਦਾ ਹੈ ਜੋ ਜੀਵ ਦੀ ਆਤਮਾ ਦੀ ਖ਼ੁਰਾਕ ਹੈ :

**ਲੰਗਰ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ।।**
**ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ।।**

(ਗੁ.ਗ੍ਰੰ.ਸਾ. ਅੰਗ 967)

## ਕੀਰਤਨ

ਗੁਰਬਾਣੀ ਨੂੰ ਰਾਗਾਂ ਵਿੱਚ ਉਚਾਰਨ ਕਰਨ ਨੂੰ ਕੀਰਤਨ ਕਹਿੰਦੇ ਹਨ। ਇਹ ਸਿੱਖ ਧਰਮ ਦੀ ਭਗਤੀ ਦਾ ਇੱਕ ਖ਼ਾਸ ਅੰਗ ਹੈ।

**ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ।।**
**ਤਿਸੁ ਜਨੁ ਦੂਖੁ ਨਿਕਟਿ ਨਹੀ ਆਵੈ।।**

(ਗੁ.ਗ੍ਰੰ.ਸਾ. ਅੰਗ 190)

ਕੀਰਤਨ ਨਿਰਮੋਲਕ ਹੀਰਾ ਹੈ ਜਿਸਦਾ ਮੁੱਲ ਨਹੀਂ ਪਾਇਆ ਜਾ ਸਕਦਾ

**ਕੀਰਤਨੁ ਨਿਰਮੋਲਕ ਹੀਰਾ।। ਆਨੰਦ ਗੁਣੀ ਗਹੀਰਾ।।**

(ਗੁ.ਗ੍ਰੰ.ਸਾ. ਅੰਗ 893)

## ਅੰਮ੍ਰਿਤ ਵੇਲਾ

ਜਪੁ ਜੀ ਦੀ ਚੌਥੀ ਪਉੜੀ ਵਿੱਚ ਗੁਰੂ ਨਾਨਕ ਸਾਹਿਬ ਪ੍ਰਸ਼ਨ ਰੱਖਦੇ ਹਨ ਕਿ ਪ੍ਰਭੂ ਨੂੰ ਕਿਹੜੀ ਚੀਜ਼ ਅਰਪਣ ਕਰੀਏ ਜਿਸ ਨਾਲ ਉਸ ਦੇ ਦਰਬਾਰ ਦੇ ਦਰਸ਼ਨ ਹੋ ਸਕਣ ਅਤੇ ਮੂੰਹ ਤੋਂ ਕੀ ਬੋਲੀਏ ਜਿਸ ਨਾਲ ਪ੍ਰਭੂ ਸਾਨੂੰ ਪਿਆਰ ਕਰੇ। ਇਸ ਦੇ ਉੱਤਰ ਵਿੱਚ ਅੱਗੇ ਬਚਨ ਕਰਦੇ ਹਨ ਕਿ ਅੰਮ੍ਰਿਤ ਵੇਲੇ ਉੱਠ ਕੇ ਉਸਦੀ ਵਡਿਆਈ ਕਰਨ ਨਾਲ ਪ੍ਰਭੂ ਦੀ ਨਦਰ ਹੁੰਦੀ ਹੈ ਅਤੇ ਉਸ ਦੇ ਦਰ 'ਤੇ ਪ੍ਰਵਾਨ ਹੋਈਦਾ ਹੈ :

**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ।।**
**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ।।**
**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ।।**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ।।**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ।।**

(ਗੁ.ਗ੍ਰੰ.ਸਾ. ਅੰਗ 2)

ਜਦੋਂ ਜੀਵ-ਪਪੀਹਾ ਉੱਠ ਕੇ ਪ੍ਰਭੂ ਅੱਗੇ ਅਰਦਾਸ ਕਰਦਾ ਹੈ ਤਾਂ ਉਹ ਪ੍ਰਭੂ ਦੀ ਦਰਗਾਹ ਵਿੱਚ ਸੁਣੀ ਜਾਂਦੀ ਹੈ ਅਤੇ ਜੀਵ ਤ੍ਰਿਪਤ ਹੋ ਜਾਂਦਾ ਹੈ :

**ਬਾਬੀਹਾ ਅੰਮ੍ਰਿਤ ਵੇਲੇ ਬੋਲਿਆ ਤਾਂ ਦਰਿ ਸੁਣੀ ਪੁਕਾਰ॥**
**ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥**
**ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ॥**
**ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ॥**

(ਗੁ.ਗ੍ਰੰ.ਸਾ. ਅੰਗ 1285)

## ਸੱਚਾ ਵਾਪਾਰ

ਅਸਲ ਵਾਪਾਰੀ ਉਹ ਹਨ ਜੋ ਦੁਨਿਆਵੀ ਵਸਤਾਂ ਨੂੰ ਭੋਗਦੇ ਹੋਏ ਵੀ ਪ੍ਰਭੂ ਨਾਮ ਦੀ ਵਣਜ ਕਰਦੇ ਹਨ ਅਤੇ ਉਨ੍ਹਾਂ ਦਾ ਪ੍ਰਭੂ ਦੇ ਦਰਬਾਰ ਵਿੱਚ ਮੁੱਲ ਪੈਂਦਾ ਹੈ।

**ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥**

(ਗੁ.ਗ੍ਰੰ.ਸਾ. ਅੰਗ 293)

ਪ੍ਰਭੂ ਦੇ ਸੇਵਕ ਕੇਵਲ ਸੱਚੇ ਨਾਮ ਦਾ ਹੀ ਵਾਪਾਰ ਕਰਦੇ ਹਨ :

**ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ॥**
**ਸੰਤਹੁ ਬਨਜਿਆ ਨਾਮੁ ਗੋਬਿੰਦ ਕਾ ਐਸੀ ਖੇਪ ਹਮਾਰੀ॥**

(ਗੁ.ਗ੍ਰੰ.ਸਾ. ਅੰਗ 1123)

## ਸੱਚ ਬੋਲਣਾ

ਗੁਰਮਤਿ ਗੁਰੂ ਦੇ ਦੱਸੇ ਰਾਹ 'ਤੇ ਤੁਰਦਿਆਂ ਹਮੇਸ਼ਾ ਸੱਚ ਬੋਲਣ ਦਾ ਉਪਦੇਸ਼ ਦਿੰਦੀ ਹੈ।

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥**

(ਗੁ.ਗ੍ਰੰ.ਸਾ. ਅੰਗ 488)

## ਨਿਰਮਲਤਾ

ਮਨ ਦੀ ਮੈਲ ਦੇ ਧੋਤੇ ਜਾਣ ਨਾਲ ਹੀ ਅੰਦਰਲਾ ਸ਼ੁੱਧ ਤੇ ਨਿਰਮਲ ਹੁੰਦਾ ਹੈ ਅਤੇ ਇਸਦੀ ਪ੍ਰਾਪਤੀ ਗੁਰੂ ਦੇ ਦੱਸੇ ਮਾਰਗ 'ਤੇ ਚਲ ਕੇ ਹੀ ਹੋ ਸਕਦੀ ਹੈ :

**ਜੀਅਹੁ ਨਿਰਮਲ ਬਾਹਰਹੁ ਨਿਰਮਲ॥**
**ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥**
**ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥**
**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥**
**ਕਹੈ ਨਾਨਕ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥**

(ਗੁ.ਗ੍ਰੰ.ਸਾ. ਅੰਗ 919)

## ਭਾਣਾ

ਇਸ ਸੰਸਾਰ ਵਿੱਚ ਸਭ ਕੁਝ ਪ੍ਰਭੂ ਦੀ ਰਜ਼ਾ ਵਿੱਚ ਹੀ ਹੋ ਰਿਹਾ ਹੈ।

**ਜੋ ਕਿਛੁ ਵਰਤੈ ਸਭ ਤੇਰਾ ਭਾਣਾ॥**

(ਗੁ.ਗ੍ਰੰ.ਸਾ. ਅੰਗ 193)

ਜੀਵ ਦਾ ਸੰਸਾਰ ਵਿੱਚ ਆਉਣਾ-ਜਾਣਾ ਪ੍ਰਭੂ ਦੇ ਭਾਣੇ ਵਿੱਚ ਹੀ ਹੁੰਦਾ ਹੈ

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥**

(ਗੁ.ਗ੍ਰੰ.ਸਾ. ਅੰਗ 472)

## ਪਰਿਵਾਰਿਕ ਰਿਸ਼ਤੇ

ਗੁਰਮਤਿ ਜੀਵ ਨੂੰ ਸੰਸਾਰ ਵਿੱਚ ਰਹਿੰਦਿਆਂ ਆਪਣੇ ਪਰਿਵਾਰਿਕ ਰਿਸ਼ਤਿਆਂ ਦਾ ਸਤਿਕਾਰ ਕਰਨ ਲਈ ਕਹਿੰਦੀ ਹੈ।

**ਕਾਹੇ ਪੂਤ ਝਗਰਤ ਹਉ ਸੰਗਿ ਬਾਪ॥**
**ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥**

(ਗੁ.ਗ੍ਰੰ.ਸਾ. ਅੰਗ 1200)

## ਮਿਤਰਤਾ

ਉਹੀ ਜੀਵ ਪਰਮਾਤਮਾ ਨਾਲ ਨੇੜਤਾ ਹਾਸਿਲ ਕਰ ਸਕਦਾ ਹੈ ਜੋ ਸਾਰਿਆਂ ਨਾਲ ਇਕੋ ਜਿਹਾ ਵਿਵਹਾਰ ਕਰੇ ਤੇ ਹਰੇਕ ਨੂੰ ਆਪਣਾ ਮਿੱਤਰ ਜਾਣੇ।

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥**

(ਗੁ.ਗ੍ਰੰ.ਸਾ. ਅੰਗ 671)

ਮੈਤ੍ਰੀ ਪੂਰਨ ਵਿਵਹਾਰ ਨਾਲ ਹੀ ਜੀਵ ਅਨੰਦ ਦੀ ਪ੍ਰਾਪਤੀ ਕਰ ਸਕਦਾ ਹੈ।

## ਦੁਬਿਧਾ

ਦੁਬਿਧਾ ਤੋਂ ਭਾਵ ਦੁਚਿਤਾਪਨ ਹੈ। ਇਹ ਉਹ ਅਵਸਥਾ ਹੈ ਜਦੋਂ ਦੁਨਿਆਵੀ ਮੋਹ-ਮਾਇਆ ਵਿੱਚ ਭਟਕਦਾ ਮਨ ਟਿਕਾਉ ਵਿੱਚ ਨਹੀਂ ਰਹਿੰਦਾ।

**ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ॥**

(ਗੁ.ਗ੍ਰੰ.ਸਾ. ਅੰਗ 634)

ਪ੍ਰਭੂ ਦੀ ਸਿਫ਼ਤ-ਸਾਲਾਹ ਕਰਨ ਨਾਲ ਸਾਰੀ ਦੁਬਿਧਾ ਦੂਰ ਹੋ ਜਾਂਦੀ ਹੈ :

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥**
**ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥**

(ਗੁ.ਗ੍ਰੰ.ਸਾ. ਅੰਗ 1185)

## ਨਾਸ਼ਮਾਨਤਾ

ਇਸ ਸੰਸਾਰ ਵਿੱਚ ਸਭ ਕੁਝ ਬਿਨਸਨਹਾਰ ਹੈ।

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥**

(ਗੁ.ਗ੍ਰੰ.ਸਾ. ਅੰਗ 474)

ਇਸ ਲਈ ਉਸ ਕਰਤਾਰ ਦਾ ਹੀ ਸਿਮਰਨ ਕਰੋ ਜੋ ਹਮੇਸ਼ਾ ਥਿਰ ਰਹਿਣ ਵਾਲਾ ਹੈ।

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥**
**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥**

(ਗੁ.ਗ੍ਰੰ.ਸਾ. ਅੰਗ 1429)

## ਕਰਮ

ਗੁਰੂ ਗ੍ਰੰਥ ਸਾਹਿਬ ਵਿੱਚ 'ਕਰਮ' ਸ਼ਬਦ ਤਿੰਨ ਰੂਪਾਂ ਵਿੱਚ ਆਇਆ ਹੈ। ਪਹਿਲਾ 'ਕਰਮ' ਤੋਂ ਭਾਵ ਹੈ ਜੋ ਕੁਝ ਅਸੀਂ ਕਰਦੇ ਹਾਂ :

**ਜੇਹੇ ਕਰਮ ਕਮਾਇ ਤੇਹਾ ਹੋਇਸੀ॥**

(ਗੁ.ਗ੍ਰੰ.ਸਾ. ਅੰਗ 730)

ਦੂਜਾ, ਕਰਮ ਤੋਂ ਭਾਵ ਹੈ ਅਕਾਲ ਪੁਰਖ ਦੀ ਬਖ਼ਸ਼ਿਸ਼, ਮਿਹਰ, ਕਿਰਪਾ :

**ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ॥**

(ਗੁ.ਗ੍ਰੰ.ਸਾ. ਅੰਗ 616)

ਕਰਮ ਦਾ ਤੀਜਾ ਰੂਪ ਹੈ ਕਰਮ-ਕਾਂਡ ਜੋ ਕਿ ਗੁਰਮਤਿ ਵਿਰੋਧੀ ਹੈ :

**ਕਰਮ ਕਾਂਡ ਬਹੁ ਕਰਹਿ ਅਚਾਰ॥**
**ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥**

(ਗੁ.ਗ੍ਰੰ.ਸਾ. ਅੰਗ 162)

## ਹਰਖ ਸੋਗ

ਪ੍ਰਭੂ ਦੀ ਆਗਿਆ ਵਿੱਚ ਰਹਿ ਕੇ ਜੀਵ ਖ਼ੁਸ਼ੀ ਅਤੇ ਗ਼ਮੀ ਦੋਵਾਂ ਤੋਂ ਨਿਰਲੇਪ ਹੋ ਜਾਂਦਾ ਹੈ :

**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥**
**ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥**

(ਗੁ.ਗ੍ਰੰ.ਸਾ. ਅੰਗ 1000)

## ਮਾਣਸ ਜਨਮ

ਮਨੁੱਖ ਧਰਤੀ 'ਤੇ ਸਾਰੀਆਂ ਜੂਨਾਂ ਦਾ ਸਰਦਾਰ ਕਰਕੇ ਮੰਨਿਆ ਜਾਂਦਾ ਹੈ।

**ਅਵਰ ਜੋਨਿ ਤੇਰੀ ਪਨਿਹਾਰੀ॥**

**ਇਸੁ ਧਰਤੀ ਮਹਿ ਤੇਰੀ ਸਿਕਦਾਰੀ॥**

(ਗੁ.ਗ੍ਰੰ.ਸਾ. ਅੰਗ 374)

ਲੇਕਿਨ ਮਨੁੱਖਾ ਦੇਹੀ ਪਾ ਕੇ ਜੋ ਜੀਵ ਪ੍ਰਭੂ ਦੀ ਪ੍ਰਾਪਤੀ ਦੇ ਯਤਨ ਨਹੀਂ ਕਰਦਾ, ਉਹ ਜਨਮ-ਮਰਨ ਦੇ ਗੇੜ ਵਿੱਚ ਪੈ ਕੇ ਦੁੱਖ ਭੋਗਦਾ ਹੈ :

**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥**

(ਗੁ.ਗ੍ਰੰ.ਸਾ. ਅੰਗ 1075)

ਇਹ ਮਨੁੱਖਾ ਦੇਹੀ ਪਰਮਾਤਮਾ ਨੂੰ ਮਿਲਣ ਦਾ ਸਮਾਂ ਹੈ।

**ਭਈ ਪਰਾਪਤਿ ਮਾਨੁਖ ਦੇਹੁਰੀਆ॥**

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

(ਗੁ.ਗ੍ਰੰ.ਸਾ. ਅੰਗ 378)

## ਬੁਰਾ ਭਲਾ

ਗੁਰਬਾਣੀ ਤੋਂ ਸੇਧ ਮਿਲਦੀ ਹੈ ਕਿ ਕ੍ਰੋਧ ਨੂੰ ਤਿਆਗ ਕੇ ਜੀਵ ਨੂੰ ਬੁਰੇ ਦਾ ਵੀ ਭਲਾ ਕਰਨਾ ਚਾਹੀਦਾ ਹੈ।

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥**

**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥**

(ਗੁ.ਗ੍ਰੰ.ਸਾ. ਅੰਗ 1381)

ਨਾਲ ਹੀ ਇਹ ਭਾਵਨਾ ਹੋਣੀ ਚਾਹੀਦੀ ਹੈ :

**ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ ਤਾਰੇ ਸੋਇ॥**

(ਗੁ.ਗ੍ਰੰ.ਸਾ. ਅੰਗ 728)

## ਸੁਖ ਦੁਖ

ਮਨੁੱਖੀ ਜੀਵਨ ਸੁਖ ਤੇ ਦੁਖ ਦਾ ਸੁਮੇਲ ਹੈ ਪਰ ਫੇਰ ਵੀ ਕਦੇ ਕਿਸੇ ਨੇ ਦੁਖ ਨਹੀਂ ਮੰਗਿਆ, ਬਲਕਿ ਸਾਰੇ ਸੁਖ ਦੀ ਹੀ ਕਾਮਨਾ ਕਰਦੇ ਹਨ।

**ਸੁਖੁ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥**

(ਗੁ.ਗ੍ਰੰ.ਸਾ. ਅੰਗ 57)

ਸੁਖ ਕੇਵਲ ਪਰਮਾਤਮਾ ਦੇ ਨਾਮ ਵਿੱਚ ਹੈ :

**ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥**

**ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥**

(ਗੁ.ਗ੍ਰੰ.ਸਾ. ਅੰਗ 1147)

ਜੀਵਨ ਦੇ ਅਸਲ ਭੇਦ ਨੂੰ ਉਸਨੇ ਜਾਣਿਆ ਹੈ ਜੋ ਸੁਖ ਦੁਖ ਨੂੰ ਇਕ ਕਰਕੇ ਜਾਣਦਾ ਹੈ :

**ਸੁਖੁ ਦੂਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥**
**ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥**

(ਗੁ.ਗ੍ਰੰ.ਸਾ. ਅੰਗ 219)

## ਜੋਬਨ

ਜੀਵ ਨੂੰ ਧਨ ਜਾਂ ਜੁਆਨੀ ਦਾ ਮਾਣ ਨਹੀਂ ਕਰਨਾ ਚਾਹੀਦਾ ਕਿਉਂਕਿ ਮੌਤ ਆਉਣ 'ਤੇ ਇਹ ਸਰੀਰ ਕਾਗਜ਼ ਦੀ ਤਰ੍ਹਾਂ ਗਲ ਜਾਂਦਾ ਹੈ।

**ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ॥**

(ਗੁ.ਗ੍ਰੰ.ਸਾ. ਅੰਗ 1106)

ਨਾਲ ਹੀ ਜੁਆਨੀ ਦੇ ਜੋਸ਼ ਵਿੱਚ ਜੀਵ ਆਪਣਾ ਬੁਰਾ ਭਲਾ ਨਹੀਂ ਪਛਾਣਦਾ :

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ॥**
**ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ॥**

(ਗੁ.ਗ੍ਰੰ.ਸਾ. ਅੰਗ 77)

## ਸਿਆਣਪ

ਸੰਸਾਰ ਵਿੱਚ ਵਿਚਰਦਿਆਂ ਭਾਵੇਂ ਸਿਆਣਪ ਦੀ ਲੋੜ ਪੈਂਦੀ ਹੈ ਪਰ ਪਰਮਾਤਮਾ ਦੀ ਦੁਨੀਆ ਵਿੱਚ ਇਹ ਕਿਸੇ ਕੰਮ ਦੀ ਨਹੀਂ।

**ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥**
**ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ॥**

(ਗੁ.ਗ੍ਰੰ.ਸਾ. ਅੰਗ 396)

ਭਾਵੇਂ ਜੀਵ ਹਜ਼ਾਰਾਂ ਸਿਆਣਪਾਂ ਜਾਂ ਚਤੁਰਾਈਆਂ ਦਾ ਮਾਲਿਕ ਹੋਵੇ, ਅੰਤ ਵੇਲੇ ਕੋਈ ਵੀ ਚਤੁਰਾਈ ਉਸ ਦਾ ਸਾਥ ਨਹੀਂ ਦਿੰਦੀ।

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥**

(ਜਪੁ ਜੀ, ਪਉੜੀ 1)

## ਸਿਆਣਾ ਕਿਵੇਂ ਬਣੀਏ

ਅਸਲ ਸਿਆਣਾ ਉਹੀ ਹੈ ਜੋ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ ਅਤੇ ਪ੍ਰਭੂ ਨੂੰ ਭਾ ਜਾਂਦਾ ਹੈ।

**ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ॥**
**ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ॥**
**ਚਤੁਰ ਸਰੂਪੁ ਸਿਆਣਾ ਸੋਈ ਜੋ ਮਨ ਤੇਰੈ ਭਾਵੀਜਾ ਹੇ॥**

(ਗੁ.ਗ੍ਰੰ.ਸਾ. ਅੰਗ 1074)

## ਪ੍ਰਧਾਨ

ਪ੍ਰਧਾਨ ਤੋਂ ਭਾਵ ਹੈ ਸ੍ਰੇਸ਼ਟ, ਸ਼ੋਭਾ ਵਾਲਾ ਵਿਅਕਤੀ। ਪ੍ਰਧਾਨ ਉਹ ਹੈ ਜੋ

**ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ॥**
**ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ॥**

(ਗੁ.ਗ੍ਰੰ.ਸਾ. ਅੰਗ 45)

## ਜੇਹਾ ਬੀਜੈ ਸੋ ਲੁਣੈ

ਜੀਵ ਨੂੰ ਉਸਦੇ ਕਰਮਾਂ ਅਨੁਸਾਰ ਹੀ ਫਲ ਭੋਗਣੇ ਪੈਂਦੇ ਹਨ।

**ਆਪੇ ਬੀਜਿ ਆਪੇ ਹੀ ਖਾਹੁ॥**
**ਨਾਨਕ ਹੁਕਮੀ ਆਵਹੁ ਜਾਹੁ॥**

(ਜਪੁ ਜੀ, ਪਉੜੀ 20)

ਸਰੀਰ ਮਨੁੱਖ ਦੇ ਕੀਤੇ ਕਰਮਾਂ ਦਾ ਖੇਤ ਹੈ ਅਤੇ ਜੋ ਕੁਝ ਮਨੁੱਖ ਇਸ ਵਿੱਚ ਬੀਜਦਾ ਹੈ, ਉਹੋ ਕੁਝ ਹੀ ਵੱਢਦਾ ਹੈ।

**ਜੇਹਾ ਬੀਜੈ ਸੋ ਲੁਣੈ ਕਰਮਾ ਸਦੜਾ ਖੇਤੁ॥**

(ਗੁ.ਗ੍ਰੰ.ਸਾ. ਅੰਗ 134)

## ਨੇਤ੍ਰ

ਇਨ੍ਹਾਂ ਨੇਤਰਾਂ ਭਾਵ ਅੱਖਾਂ ਨਾਲ ਕਿਸੇ ਮਾੜੀ ਚੀਜ਼ ਨੂੰ ਨਾ ਵੇਖੋ ਅਤੇ ਸਦਾ ਉਸ ਪ੍ਰਭੂ ਨੂੰ ਹੀ ਵੇਖੋ।

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ॥**

(ਗੁ.ਗ੍ਰੰ.ਸਾ. ਅੰਗ 922)

## ਰਸਨਾ

ਜੀਭ ਜਾਂ ਰਸਨਾ ਜਦੋਂ ਤਕ ਪਰਮਾਤਮਾ ਦਾ ਨਾਮ ਸਿਮਰਨ ਨਹੀਂ ਕਰਦੀ, ਤਾਂ ਤਕ ਉਸਦਾ ਦੂਜੇ ਸੁਆਦਾਂ ਲਈ ਚਸਕਾ ਖ਼ਤਮ ਨਹੀਂ ਹੁੰਦਾ :

**ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥**
**ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥**

(ਗੁ.ਗ੍ਰੰ.ਸਾ. ਅੰਗ 921)

## ਕੰਨ

ਉਹ ਕੰਨ ਭਲੇ ਹਨ ਜੋ ਪ੍ਰਭੂ ਦਾ ਜਸ ਹੀ ਸੁਣਦੇ ਹਨ।

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥**

**ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥**

(ਗੁ.ਗ੍ਰੰ.ਸਾ. ਅੰਗ 922)

## ਤੀਰਥ ਇਸ਼ਨਾਨ

ਗੁਰਬਾਣੀ ਅਨੁਸਾਰ ਪਰਮਾਤਮਾ ਦਾ ਨਾਮ ਹੀ ਅਸਲ ਤੀਰਥ ਹੈ :

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥**

**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥**

(ਗੁ.ਗ੍ਰੰ.ਸਾ. ਅੰਗ 687)

## ਮੌਤ

ਸਭ ਨੇ ਇਸ ਸੰਸਾਰ ਤੋਂ ਤੁਰ ਜਾਣਾ ਹੈ, ਇਥੇ ਸਦਾ ਲਈ ਨਹੀਂ ਰਹਿਣਾ।

**ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥**

(ਗੁ.ਗ੍ਰੰ.ਸਾ. ਅੰਗ 595)

ਭਾਵੇਂ ਕੋਈ ਅਮੀਰ ਹੋਵੇ ਜਾਂ ਗ਼ਰੀਬ, ਸਭ ਨੇ ਵਾਰੀ-ਵਾਰੀ ਇਥੋਂ ਤੁਰ ਜਾਣਾ ਹੈ।

**ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥**

**ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥**

(ਗੁ.ਗ੍ਰੰ.ਸਾ. ਅੰਗ 936)

## ਪੰਚ ਚੋਰ

ਗੁਰੂ ਗ੍ਰੰਥ ਸਾਹਿਬ ਵਿੱਚ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਵਰਗੇ ਅਉਗੁਣਾਂ ਜਾਂ ਵਿਕਾਰਾਂ ਨੂੰ ਪੰਚ ਚੋਰ ਕਿਹਾ ਗਿਆ ਹੈ ਜੋ ਇਸ ਸਰੀਰ ਵਿੱਚ ਵੱਸਦੇ ਹਨ। ਜਦ ਤਕ ਜੀਵ ਇਨ੍ਹਾਂ ਵਿਕਾਰਾਂ ਵਿੱਚ ਫੱਸਿਆ ਰਹਿੰਦਾ ਹੈ, ਤਦ ਤੀਕ ਉਹ ਹਨੇਰੇ ਵਿੱਚ ਭਟਕਦਾ ਰਹਿੰਦਾ ਹੈ।

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**

**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥**

(ਗੁ.ਗ੍ਰੰ.ਸਾ. ਅੰਗ 600)

## ਕਾਮ

ਇਹ ਬਹੁਤ ਹੀ ਸ਼ਕਤੀਸ਼ਾਲੀ ਵਿਕਾਰ ਹੈ ਜੋ ਸਰੀਰ ਨੂੰ ਨਿਰਬਲ ਕਰ ਦਿੰਦਾ ਹੈ।

**ਕਾਮ ਕ੍ਰੋਧੁ ਕਾਇਆ ਕਉ ਗਾਲੈ॥**

**ਜਿਉ ਕੰਚਨ ਸੁਹਾਗਾ ਢਾਲੈ॥**

(ਗੁ.ਗ੍ਰੰ.ਸਾ. ਅੰਗ 932)

## ਕ੍ਰੋਧ

ਕ੍ਰੋਧ ਵਿੱਚ ਗੁਸੇ ਹੋਏ ਵਿਕਾਰੀ ਵਿਅਕਤੀ ਦਾ ਆਤਮਕ ਜੀਵਨ ਤਬਾਹ ਹੋ ਜਾਂਦਾ ਹੈ ਅਤੇ ਉਹ ਆਪਣੀ ਇੱਜ਼ਤ ਤੇ ਅਕਲ ਗੁਆ ਲੈਂਦਾ ਹੈ।

**ਕ੍ਰੋਧੁ ਬਿਨਾਸੈ ਸਗਲ ਵਿਕਾਰੀ॥**

**ਪਤਿ ਮਤਿ ਖੋਵਹਿ ਨਾਮੁ ਵਿਸਾਰੀ॥**

(ਗੁ.ਗ੍ਰੰ.ਸਾ. ਅੰਗ 225)

## ਲੋਭ

ਉਹ ਲੋਕ ਅਗਿਆਨੀ ਤੇ ਮੂਰਖ ਹਨ ਜੋ ਲੋਭ ਲਾਲਚ ਵਰਗੇ ਵਿਕਾਰਾਂ ਵਿੱਚ ਫੱਸ ਕੇ ਪਰਮਾਤਮਾ ਨੂੰ ਵਿਸਾਰ ਦਿੰਦੇ ਹਨ।

**ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ॥**

**ਓਇ ਮਨਮੁਖ ਮੂੜ ਅਗਿਆਨੀ ਕਹੀਅਹਿ ਤਿਨ ਮਸਤਕਿ ਭਾਗੁ ਮੰਦੇਰਾ॥**

(ਗੁ.ਗ੍ਰੰ.ਸਾ. ਅੰਗ 711)

## ਮੋਹ

ਮੋਹ ਵਿੱਚ ਸਾਰਾ ਸੰਸਾਰ ਡੁੱਬਾ ਪਿਆ ਹੈ। ਕੋਈ ਵਿਰਲਾ ਹੀ ਹੈ ਜੋ ਗੁਰੂ ਦੇ ਰਾਹ 'ਤੇ ਚਲਦਾ ਹੋਇਆ ਇਸ ਮੋਹ ਦੇ ਭਵ-ਸਾਗਰ ਤੋਂ ਪਾਰ ਲੰਘਦਾ ਹੈ।

**ਏਤੁ ਮੋਹਿ ਡੂਬਾ ਸੰਸਾਰੁ॥ ਗੁਰਮੁਖਿ ਕੋਈ ਉਤਰੈ ਪਾਰਿ॥**

**ਏਤੁ ਮੋਹਿ ਫਿਰਿ ਜੂਨੀ ਪਾਹਿ॥ ਮੋਹੇ ਲਾਗਾ ਜਮ ਪੁਰਿ ਜਾਹਿ॥**

(ਗੁ.ਗ੍ਰੰ.ਸਾ. ਅੰਗ 356)

## ਅਹੰਕਾਰ

ਜੋ ਜੀਵ ਬਹੁਤ ਅਹੰਕਾਰ ਕਰਦਾ ਹੈ, ਉਸਨੂੰ ਮਿੱਟੀ ਵਿੱਚ ਮਿਲਣ ਲੱਗਿਆਂ ਇੱਕ ਪਲ ਵੀ ਨਹੀਂ ਲੱਗਦਾ।

**ਜੇ ਕੋ ਬਹੁਤੁ ਕਰੇ ਅਹੰਕਾਰੁ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ॥**

(ਗੁ.ਗ੍ਰੰ.ਸਾ. ਅੰਗ 868)

## ਨਿੰਦਾ

ਨਿੰਦਾ ਤੋਂ ਭਾਵ ਹੈ ਕਿਸੇ ਦੀ ਚੁਗਲੀ ਕਰਨੀ। ਗੁਰਮਤਿ ਜੀਵ ਨੂੰ ਨਿੰਦਿਆ ਕਰਨ ਤੋਂ ਰੋਕਦੀ ਹੈ।

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥**

**ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥**

(ਗੁ.ਗ੍ਰੰ.ਸਾ. ਅੰਗ 755)

ਨਿੰਦਾ ਚੁਗਲੀ ਕਰਨੀ ਛੱਡਣ ਨਾਲ ਜੀਵ ਦੇ ਮਨ ਦੀਆਂ ਸਾਰੀਆਂ ਚਿੰਤਾਵਾਂ ਦੂਰ ਹੋ ਜਾਂਦੀਆਂ ਹਨ।

**ਪ੍ਰਥਮੇ ਛੋਡੀ ਪਰਾਈ ਨਿੰਦਾ।। ਉਤਰਿ ਗਈ ਸਭ ਮਨ ਕੀ ਚਿੰਦਾ।।**

(ਗੁ.ਗ੍ਰੰ.ਸਾ. ਅੰਗ 1147)

## ਤ੍ਰਿਸ਼ਨਾ

ਤ੍ਰਿਸ਼ਨਾ ਤੋਂ ਭਾਵ ਹੈ ਅਸੰਤੋਖ, ਲਾਲਚ, ਪਿਆਸ ਆਦਿ।

**ਤ੍ਰਿਸਨਾ ਅਗਨਿ ਜਲੈ ਸੰਸਾਰਾ।। ਜਲਿ ਜਲਿ ਖਪੈ ਬਹੁਤੁ ਵਿਕਾਰਾ।।**

(ਗੁ.ਗ੍ਰੰ.ਸਾ. ਅੰਗ 1044)

ਪ੍ਰਭੂ ਦੇ ਨਾਮ ਵਿੱਚ ਜੁੜਣ ਨਾਲ ਜੀਵ ਦੀ ਤ੍ਰਿਸ਼ਨਾ ਬੁੱਝ ਜਾਂਦੀ ਹੈ।

**ਤ੍ਰਿਸਨਾ ਬੁਝੈ ਹਰਿ ਕੈ ਨਾਮਿ।।**

**ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ।।**

(ਗੁ.ਗ੍ਰੰ.ਸਾ. ਅੰਗ 682)

## ਪਰਾਇਆ ਹੱਕ

ਪਰਾਇਆ ਹੱਕ ਮਾਰਨਾ ਇੱਕ ਵੱਡਾ ਅਪਰਾਧ ਹੈ। ਇਸਲਾਮ ਧਰਮ ਵਿੱਚ ਸੂਰ ਨੂੰ ਮਾਰਨਾ ਅਤੇ ਹਿੰਦੂ ਧਰਮ ਵਿੱਚ ਗਊ ਹੱਤਿਆ ਪਾਪ ਮੰਨਿਆ ਜਾਂਦਾ ਹੈ। ਇਹ ਉਦਾਹਰਣ ਦਿੰਦਿਆਂ ਗੁਰੂ ਨਾਨਕ ਸਾਹਿਬ ਬਚਨ ਕਰਦੇ ਹਨ :

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।।**

**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।।**

(ਗੁ.ਗ੍ਰੰ.ਸਾ. ਅੰਗ 141)

ਜੋ ਜੀਵ ਪਰਾਈ ਵਸਤਾਂ ਨੂੰ ਨਹੀਂ ਤੱਕਦੇ, ਪ੍ਰਭੂ ਉਨ੍ਹਾਂ ਦੇ ਸੰਗ ਵੱਸਦਾ ਹੈ

**ਪਰ ਧਨ ਪਰ ਦਾਰਾ ਪਰਹਰੀ।।**

**ਤਾ ਕੈ ਨਿਕਟਿ ਬਸੈ ਨਰਹਰੀ।।**

(ਗੁ.ਗ੍ਰੰ.ਸਾ. ਅੰਗ 1163)

## ਚਿੰਤਾ

ਚਿੰਤਾ ਇੱਕ ਵੱਡਾ ਮਾਨਸਿਕ ਰੋਗ ਹੈ। ਮਨੁੱਖ ਲਈ ਦੁਨਿਆਵੀ ਸੁੱਖਾਂ ਦੀ ਲਾਲਸਾ ਚਿੰਤਾ ਦਾ ਕਾਰਣ ਬਣਦੀ ਹੈ। ਗੁਰਮਤਿ ਅਨੁਸਾਰ ਉਸ ਪਾਲਣਹਾਰ ਪ੍ਰਭੂ ਨੂੰ ਸਾਰਿਆਂ ਦੀ ਚਿੰਤਾ ਹੈ, ਇਸ ਲਈ ਸਾਨੂੰ ਚਿੰਤਾ ਕਰਨ ਦੀ ਲੋੜ ਨਹੀਂ।

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ।।**

**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ।।**

(ਗੁ.ਗ੍ਰੰ.ਸਾ. ਅੰਗ 955)

ਚਿੰਤਾ ਉਸ ਗੱਲ ਦੀ ਕਰੋ ਜੋ ਅਨਹੋਣੀ ਹੋਵੇ, ਹੋਣਾ ਉਹੀ ਕੁਝ ਹੈ ਜੋ ਉਸ ਕਰਤੇ ਨੂੰ ਭਾਉਂਦਾ ਹੈ।

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥**

(ਗੁ.ਗ੍ਰੰ.ਸਾ. ਅੰਗ 1429)

## ਖਿਮਾ

ਆਪਣੇ ਨਾਲ ਦੁਰਵਿਹਾਰ ਕਰਨ ਵਾਲੇ ਨੂੰ ਸਜ਼ਾ ਨਾ ਦੇ ਕੇ ਉਸਦੀ ਗ਼ਲਤੀਆਂ ਨੂੰ ਵਿਸਾਰ ਦੇਣਾ ਹੀ ਖਿਮਾ ਹੈ।

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥

(ਗੁ.ਗ੍ਰੰ.ਸਾ. ਅੰਗ 1372)

## ਜਾਤ-ਪਾਤ

ਗੁਰਮਤਿ ਵਿੱਚ ਜਾਤ-ਪਾਤ ਦੇ ਭੇਦ-ਭਾਵ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਹੈ। ਜੋ ਜੀਵ ਆਪਣੀ ਜਾਤ ਦਾ ਗਰਬ ਕਰਦਾ ਹੈ, ਉਹ ਮੂਰਖ ਹੈ ਅਤੇ ਉਸ ਵਿੱਚ ਬਹੁਤ ਵਿਕਾਰ ਪੈਦਾ ਹੋ ਜਾਂਦੇ ਹਨ।

**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥**

(ਗੁ.ਗ੍ਰੰ.ਸਾ. ਅੰਗ 1127)

ਜੋ ਗੁਰੂ-ਸ਼ਬਦ ਦਾ ਆਸਰਾ ਲੈਂਦੇ ਹਨ, ਉਨ੍ਹਾਂ ਅੰਦਰੋਂ ਇਹ ਭਰਮ ਮਿੱਟ ਜਾਂਦੇ ਹਨ।

**ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ॥**

(ਗੁ.ਗ੍ਰੰ.ਸਾ. ਅੰਗ 1198)

## ਮਾਇਆ

ਮਾਇਆ ਕਰਕੇ ਦੁਨੀਆ ਦਾ ਮੋਹ ਪੈ ਜਾਂਦਾ ਹੈ ਪਰ ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਦੀ ਪ੍ਰੀਤ ਦੀ ਡੋਰ ਪ੍ਰਭੂ ਚਰਨਾਂ ਨਾਲ ਜੁੜੀ ਰਹਿੰਦੀ ਹੈ, ਉਨ੍ਹਾਂ ਨੂੰ ਮਾਇਆ ਵਿੱਚ ਵਰਤਦਿਆਂ ਵੀ ਆਤਮਕ ਅਨੰਦ ਮਿਲ ਪੈਂਦਾ ਹੈ।

**ਏਹ ਮਾਇਆ ਜਿਤੁ ਹਰਿ ਵਿਸਰੈ**
**ਮੋਹੁ ਉਪਜੈ ਭਾਉ ਦੂਜਾ ਲਾਇਆ॥**
**ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ**
**ਤਿਨੀ ਵਿਚੇ ਮਾਇਆ ਪਾਇਆ॥**

(ਗੁ.ਗ੍ਰੰ.ਸਾ. ਅੰਗ 921)

## ਗੁਰੂ, ਸ਼ਬਦ ਗੁਰੂ ਅਤੇ ਗੁਰੂ ਪੰਥ

'ਗੁਰੂ' ਸ਼ਬਦ ਗ੍ਰੀ ਧਾਤੂ ਤੋਂ ਬਣਿਆ ਹੈ ਜਿਸਦਾ ਅਰਥ ਹੈ ਨਿਗਲਣਾ ਅਤੇ ਸਮਝਾਉਣਾ। ਇਸ ਤੋਂ ਇਹ ਭਾਵ ਲਿਆ ਜਾਂਦਾ ਹੈ ਜੋ ਅਗਿਆਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤਤੂ ਗਿਆਨ ਸਮਝਾਉਂਦਾ ਹੈ। ਗੁਰੂ ਤੋਂ ਭਾਵ ਵੱਡਾ ਜਾਂ ਭਾਰੀ ਅਤੇ ਉਸਤਾਦ ਵੀ ਲਿਆ ਜਾਂਦਾ ਹੈ। ਸਿੱਖ ਧਰਮ ਵਿੱਚ ਗੁਰੂ ਪਾਰਬ੍ਰਹਮ ਪ੍ਰਥਾਇ ਵੀ ਵਰਤਿਆ ਜਾਂਦਾ ਹੈ।

**ਗੁਰੁ ਸਮਰਥੁ ਗੁਰੁ ਨਿਰੰਕਾਰੁ**
**ਗੁਰੁ ਊਚਾ ਅਗਮ ਅਪਾਰੁ।।**
**ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ।।**

(ਗੁ.ਗ੍ਰੰ.ਸਾ. ਅੰਗ 52)

ਗੁਰੂ ਗਿਆਨ ਦਾ ਸੋਮਾ ਹੈ ਅਤੇ ਗੁਰੂ ਤੋਂ ਬਗ਼ੈਰ ਗਿਆਨ ਨਹੀਂ ਹੋ ਸਕਦਾ। ਗੁਰੂ ਤੋਂ ਬਗ਼ੈਰ ਤਾਂ ਅਗਿਆਨਤਾ ਦਾ ਹਨੇਰਾ ਹੀ ਹਨੇਰਾ ਹੈ।

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।।**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ।।**

(ਗੁ.ਗ੍ਰੰ.ਸਾ. ਅੰਗ 463)

ਗੁਰੂ ਦਾ ਉਪਦੇਸ਼ ਹੀ ਕਲਿਆਣਕਾਰੀ ਹੈ ਅਤੇ ਉਸ 'ਤੇ ਤੁਰਨਾ ਹੀ ਜੀਵ ਦਾ ਮਨੋਰਥ ਹੈ। ਇਸ ਉਪਦੇਸ਼ ਤੋਂ ਵਾਂਝੇ ਰਿਹਾਂ ਮਨੁੱਖ ਜੀਵਨ ਦੀ ਬਾਜੀ ਹਾਰ ਜਾਂਦਾ ਹੈ।

### ਸ਼ਬਦ ਗੁਰੂ

**ਸਬਦੁ ਗੁਰ ਪੀਰਾ ਗਹਿਰ ਗੰਭੀਰਾ**
**ਬਿਨੁ ਸਬਦੈ ਜਗੁ ਬਉਰਾਨੰ।।**

(ਗੁ.ਗ੍ਰੰ.ਸਾ. ਅੰਗ 635)

ਜਿਸ ਸ਼ਬਦ ਨੂੰ ਗੁਰੂ ਆਖਿਆ ਗਿਆ ਹੈ, ਉਹ ਸ਼ਬਦ ਰੱਬੀ ਪੈਗ਼ਾਮ ਹੈ, ਬ੍ਰਹਮ ਜਾਂ ਕਰਤਾਰ ਦਾ ਅਨੁਭਵ ਹੈ ਜੋ ਗੁਰੂ ਰਾਹੀਂ ਇਸ ਸੰਸਾਰ 'ਤੇ ਪ੍ਰਗਟ ਹੋਇਆ ਹੈ। ਬਾਣੀ ਅੰਦਰ ਸ਼ਬਦ ਨੂੰ ਉਸ ਪਰਮਾਤਮਾ ਦਾ ਨਿੱਜ ਅਨੁਭਵ ਆਖਿਆ ਗਿਆ ਹੈ ਅਤੇ ਇਸੇ ਨੂੰ ਅਰੂਪ ਪਰਮਾਤਮਾ ਦੇ ਸੋਹਣੇ ਚਰਨ-ਕੰਵਲ ਦੇ ਰੂਪ ਵਿੱਚ ਵਡਿਆਇਆ ਹੈ :

**ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ।।**

(ਗੁ.ਗ੍ਰੰ.ਸਾ. ਅੰਗ 680)

ਸਤਿਗੁਰੂ ਤੋਂ ਨਾਜ਼ਲ ਹੋਇਆ ਇਹ ਪਰਮਾਤਮਾ ਦਾ ਅਨੁਭਵ ਰੂਪੀ ਸ਼ਬਦ, ਬਾਣੀ ਰਾਹੀਂ ਪ੍ਰਗਟ ਹੋਇਆ ਹੈ। ਇਸੇ ਲਈ 'ਧੁਰ ਕੀ ਬਾਣੀ' ਨੂੰ ਹੀ ਗੁਰੂ ਦਾ

ਦਰਜਾ ਦਿੱਤਾ ਗਿਆ ਹੈ :

**ਧੁਰ ਕੀ ਬਾਣੀ ਆਈ।। ਤਿਨਿ ਸਗਲੀ ਚਿੰਤ ਮਿਟਾਈ।।**

(ਗੁ.ਗ੍ਰੰ.ਸਾ. ਅੰਗ 628)

ਇਹ ਧੁਰ ਕੀ ਬਾਣੀ ਹੀ ਗੁਰੂ ਹੈ ਅਤੇ ਇਸੇ ਬਾਣੀ ਭਾਵ ਸ਼ਬਦ ਗੁਰੂ ਰਾਹੀਂ ਹੀ ਧਰਮੀ ਜੀਵਨ ਘੜਿਆ ਜਾਂਦਾ ਹੈ :

**ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।। ਘੜੀਐ ਸਬਦੁ ਸਚੀ ਟਕਸਾਲ।।**

(ਗੁ.ਗ੍ਰੰ.ਸਾ. ਅੰਗ 8)

ਇਸਦੇ ਘੜਨ ਦਾ ਰਾਹ ਹੈ ਸੁਰਤਿ ਨੂੰ ਸ਼ਬਦ ਵਿੱਚ ਜੋੜਨਾ ਅਤੇ ਉਸ ਪਰਮਾਤਮਾ ਦੇ ਸਰੂਪ ਵਿੱਚ ਲੀਨ ਹੋਣਾ।

## ਗੁਰੂ ਪੰਥ

'ਸਿੱਖ ਰਹਿਤ ਮਰਯਾਦਾ' ਅਨੁਸਾਰ ਤਿਆਰ ਬਰ ਤਿਆਰ ਸਿੰਘਾਂ ਦੇ ਸਮੁੱਚੇ ਸਮੂਹ ਨੂੰ 'ਗੁਰੂ ਪੰਥ' ਆਖਦੇ ਹਨ। ਇਸ ਦੀ ਤਿਆਰੀ ਦਸਾਂ ਗੁਰੂ ਸਾਹਿਬਾਨ ਨੇ ਕੀਤੀ ਅਤੇ ਦਸਮ ਪਾਤਸ਼ਾਹ ਨੇ ਇਸ ਦਾ ਅੰਤਮ ਸਰੂਪ ਮੰਨ ਕੇ ਗੁਰਿਆਈ ਸੌਂਪੀ। ਪੰਥ ਦੀ ਸੰਕਲਪਨਾ ਗੁਰੂ ਨਾਨਕ ਪਾਤਸ਼ਾਹ ਦੇ ਸਮੇਂ ਤੋਂ ਹੀ ਆਰੰਭ ਹੁੰਦੀ ਹੈ।

**ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ।।**
**ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ।।**

(ਗੁ.ਗ੍ਰੰ.ਸਾ. ਅੰਗ 966)

ਗੁਰੂ ਨਾਨਕ ਪਾਤਸ਼ਾਹ ਨੇ ਆਪਣੀ ਜੋਤਿ ਗੁਰੂ ਅੰਗਦ ਸਾਹਿਬ ਵਿੱਚ ਟਿਕਾ ਗੁਰਿਆਈ ਦੀ ਸੌਂਪਣਾ ਕੀਤੀ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।।**

(ਗੁ.ਗ੍ਰੰ.ਸਾ. ਅੰਗ 966)

ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਥਾਪ ਕੇ ਉਨ੍ਹਾਂ ਅੱਗੇ ਸੀਸ ਨਿਵਾਇਆ। 'ਆਪੇ ਗੁਰ ਚੇਲਾ' ਦੀ ਪਾਈ ਹੋਈ ਇਹ ਪਿਰਤ ਦਸਮ ਪਾਤਸ਼ਾਹ ਤਕ ਨਿਰਵਿਘਨ ਚਲਦੀ ਰਹੀ। 1699 ਈ. ਦੀ ਵਿਸਾਖੀ ਨੂੰ ਖ਼ਾਲਸਾ ਸਾਜਣਾ ਹੋਈ ਤਾਂ ਸਖਸ਼ੀ ਗੁਰੂ ਦਾ ਸਿਲਸਿਲਾ ਸਮਾਪਤੀ ਵੱਲ ਵੱਧ ਰਿਹਾ ਸੀ। ਇਹ ਇੱਕ ਹੋਰ ਕਦਮ ਉਸ ਦਿਸ਼ਾ ਵੱਲ ਸੀ ਜਦੋਂ ਗੁਰੂ ਦੀਖਿਆ ਦਾ ਅਧਿਕਾਰ ਪੰਜ ਗੁਰਸਿੱਖਾਂ ਨੂੰ ਦਿੱਤਾ। ਗੁਰੂ ਦੀ ਜ਼ਿੰਮੇਵਾਰੀ ਨੂੰ ਵਰਤਣ ਦਾ ਅਧਿਕਾਰ (delegation of power) ਪੰਜਾਂ ਪਾਸ ਆਉਣਾ ਇੱਕ ਮੀਲ ਪੱਥਰ ਸੀ।

1708 ਈ. ਵਿੱਚ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਜੋਤਿ ਤਾਂ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੁਭਾਇਮਾਨ ਕੀਤੀ ਅਤੇ ਗੁਰੂ ਜੁਗਤ ਦੇ ਵਰਤਾਰੇ ਦਾ ਅਧਿਕਾਰ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਹੇਠਾਂ ਪੰਜ ਪਿਆਰਿਆਂ ਦੀ ਅਗਵਾਈ ਵਿੱਚ 'ਗੁਰੂ ਪੰਥ' ਨੂੰ ਦੇ ਦਿੱਤਾ।

# ਗੁਰੂ ਗ੍ਰੰਥ ਸਾਹਿਬ ਦੀ ਵਿਲੱਖਣਤਾ

'ਆਦਿ ਗ੍ਰੰਥ' ਦੀ ਸੰਪਾਦਨਾ ਪਿੱਛੇ ਗੁਰੂ ਸਾਹਿਬਾਨ ਦੇ ਮਨ ਵਿੱਚ ਇੱਕ ਵੱਡਾ ਪ੍ਰਸ਼ਨ ਸੀ, ਕਿਉਂਕਿ ਦੁਨੀਆ ਦੇ ਬਾਕੀ ਧਰਮ ਗ੍ਰੰਥਾਂ ਨੂੰ ਸੰਗ੍ਰਹਿਤ ਕਰਨ ਦੀ ਜ਼ਿੰਮੇਵਾਰੀ ਉਨ੍ਹਾਂ ਧਰਮਾਂ ਦੀ ਬੌਧਿਕ ਉੱਤਮਤਾ ਨੇ ਨਿਭਾਈ ਸੀ। ਉਦਾਹਰਣ ਵਜੋਂ, ਪਵਿੱਤਰ ਬਾਈਬਲ ਪੈਗੰਬਰ ਯੀਸੂ ਦੇ ਅਕਾਲ ਚਲਾਣੇ ਤੋਂ 100 ਸਾਲ ਬਾਅਦ ਸਾਹਮਣੇ ਆਇਆ, ਪਵਿੱਤਰ ਕੁਰਆਨ ਦੀ ਸੰਪਾਦਨਾ ਖ਼ਲੀਫ਼ੇ ਉਸਮਾਨ ਦੇ ਵਕਤ ਸੰਪੂਰਨ ਹੋਈ, ਪਵਿੱਤਰ ਵੇਦ ਲੰਮਾ ਸਮਾਂ ਸ਼ਰੁਤੀ ਅਤੇ ਸਿਮ੍ਰਿਤੀ ਦਾ ਹਿੱਸਾ ਰਹੇ, ਜੈਨ ਧਰਮ ਦੇ ਧਰਮ ਗ੍ਰੰਥ ਇਸ ਧਰਮ ਦੇ ਆਖਰੀ ਬਾਨੀ ਮਹਾਵੀਰ ਜੈਨ ਤੋਂ 925 ਸਾਲ ਬਾਅਦ ਸੰਕਲਿਤ ਕੀਤੇ ਗਏ ਅਤੇ ਬੁੱਧ ਧਰਮ ਦੇ ਪਵਿੱਤਰ ਗ੍ਰੰਥਾਂ ਨੂੰ ਲਿਖਤੀ ਰੂਪ (ਸਿਲਾਂ ਉਪਰ) 85 ਬੀ.ਸੀ. ਵਿੱਚ ਮਿਲਿਆ।

ਉਕਤ ਧਰਮ-ਗ੍ਰੰਥਾਂ ਦੇ ਸਿਰਜਣ ਇਤਿਹਾਸ ਵੱਲ ਨਿਗਾਹ ਮਾਰਣ ਉੱਤੇ, ਗੁਰੂ ਗ੍ਰੰਥ ਸਾਹਿਬ ਜੀ ਦੀ ਵਿਲੱਖਣਤਾ ਦੇ ਝਲਕਾਰੇ ਸਪਸ਼ਟ ਨਜ਼ਰ ਆਉਂਦੇ ਹਨ ਕਿਉਂਕਿ :

1. ਧਰਮਾਂ ਦੇ ਇਤਿਹਾਸ ਵਿੱਚ ਇਹ ਇਕੋ-ਇੱਕ ਅਜਿਹਾ ਧਰਮ ਗ੍ਰੰਥ ਹੈ ਜਿਸਨੂੰ ਗੁਰੂ ਰੂਪ ਵਿੱਚ ਪ੍ਰਵਾਨ ਕੀਤਾ ਹੋਇਆ ਹੈ। ਇਹ ਦੁਨੀਆ ਦਾ ਇਕੋ-ਇਕ ਵਾਹਿਦ ਧਾਰਮਿਕ ਇਲਾਹੀ ਗ੍ਰੰਥ ਹੈ ਜਿਸਨੂੰ ਪ੍ਰਕਾਸ਼ ਕਰਨਾ, ਸੰਤੋਖਣ, ਹੁਕਮ ਲੈਣ ਦਾ ਨਿਵੇਕਲਾ ਵਿਧੀ ਵਿਧਾਨ ਹੈ ਜਿਹੜਾ ਹੋਰ ਕਿਸੇ ਧਰਮ ਗ੍ਰੰਥ ਨੂੰ ਹਾਸਿਲ ਨਹੀਂ ਹੈ।
2. ਇਹ ਇਕੋ-ਇੱਕ ਅਜਿਹਾ ਧਰਮ ਗ੍ਰੰਥ ਹੈ ਜਿਸਦੀ ਸੰਪਾਦਨਾ ਖ਼ੁਦ ਧਰਮ ਦੇ ਬਾਨੀਆਂ ਵੱਲੋਂ ਆਪ ਕੀਤੀ ਹੋਈ ਹੈ। ਇਸੇ ਕਰਕੇ 'ਗੁਰੂ ਗ੍ਰੰਥ ਸਾਹਿਬ' ਸ਼ੰਕਿਆਂ ਅਤੇ ਕਿੰਤੂਆਂ-ਪ੍ਰੰਤੂਆਂ ਤੋਂ ਮੁਕਤ ਪ੍ਰਵਾਨ ਹੋਇਆ ਹੈ।
3. ਗੁਰੂ ਗ੍ਰੰਥ ਸਾਹਿਬ ਵਿੱਚ ਕਿਤੇ ਵੀ ਸਿੱਖ ਧਰਮ ਦੇ ਬਾਨੀਆਂ ਦੀਆਂ ਕਥਾ-ਕਹਾਣੀਆਂ ਨੂੰ ਚਮਤਕਾਰੀ ਰੂਪ ਵਿੱਚ ਪੇਸ਼ ਨਹੀਂ ਕੀਤਾ ਹੋਇਆ ਹੈ।
4. ਗੁਰੂ ਗ੍ਰੰਥ ਸਾਹਿਬ ਵਿਚਲਾ ਚਿੰਤਨ, ਮਾਨਵ-ਮੁਕਤੀ ਦੇ ਦਰਵਾਜ਼ੇ ਖੋਲ੍ਹਦਾ ਹੋਇਆ ਇੱਕ ਅਜਿਹੇ ਮਨੁੱਖ ਦੀ ਤਸਵੀਰ ਸਿਰਜਦਾ ਹੈ ਜੋ ਮਨੁੱਖਤਾ ਦੀ 'ਬੰਦ ਖ਼ਲਾਸੀ' ਅਤੇ 'ਪਤਿ ਸੇਤੀ' ਜੀਵਨ ਲਈ ਜ਼ਿੰਦਗੀ ਅਤੇ ਮੌਤ ਨੂੰ ਇਕੋ ਜਿਹਾ ਸਮਝਦਾ ਹੈ।
5. ਗੁਰੂ ਗ੍ਰੰਥ ਸਾਹਿਬ ਜੀ ਹਿੰਦੁਸਤਾਨ ਦੇ 500 ਸਾਲਾ (12ਵੀਂ ਤੋਂ 17ਵੀਂ ਸਦੀ) ਦੇ ਇਤਿਹਾਸ ਦਾ ਵੀ ਸ੍ਰੋਤ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੇ ਉਕਤ ਵਿਲੱਖਣ ਤੱਤਾਂ ਤੋਂ ਇਲਾਵਾ ਕੁਝ ਮਹੱਤਵਪੂਰਨ ਤੱਤਾਂ ਨੂੰ ਵਿਸਤਾਰ ਵਿੱਚ ਵੇਖ ਲੈਣਾ ਜ਼ਰੂਰੀ ਹੋ ਜਾਂਦਾ ਹੈ :

## 1. ਅਕਾਲ ਪੁਰਖ ਦੀ ਏਕਤਾ

ਹਰ ਧਰਮ ਦਾ ਕੇਂਦਰੀ ਸਿਧਾਂਤ ਕਿਸੇ ਅਦੁੱਤੀ ਸ਼ਕਤੀ ਵਿੱਚ ਵਿਸ਼ਵਾਸ ਹੈ ਅਤੇ ਇਹ ਸਿਧਾਂਤ ਹੀ ਧਰਮ ਦੀ ਬੁਨਿਆਦ ਵੀ ਹੈ। ਪਰ ਸਮੱਸਿਆ ਉਸ ਵੇਲੇ ਪੈਦਾ ਹੋ ਜਾਂਦੀ ਹੈ, ਜਦੋਂ ਸਾਰੇ ਧਰਮ ਉਕਤ ਸਿਧਾਂਤ ਨੂੰ ਆਪਣਾ ਆਧਾਰ ਭੂਤ ਪ੍ਰਵਾਨ ਕਰਦੇ ਹੋਏ ਅਕਾਲ ਪੁਰਖ ਦੀ ਏਕਤਾ 'ਤੇ ਪ੍ਰਸ਼ਨ ਚਿੰਨ੍ਹ ਖੜਾ ਕਰ ਦਿੰਦੇ ਹਨ। ਇਸ ਗੱਲ ਨੂੰ ਸਾਮੀ ਧਰਮਾਂ ਜਿਵੇਂ ਯਹੂਦੀ, ਈਸਾਈ, ਇਸਲਾਮ ਵਿੱਚ ਵੀ ਵੇਖਿਆ ਜਾ ਸਕਦਾ ਹੈ ਅਤੇ ਭਾਰਤੀ ਧਰਮ ਦਰਸ਼ਨ ਦੇ ਖੇਤਰ ਵਿੱਚ ਵੀ।

ਯਹੂਦੀ ਧਰਮ ਇੱਕ ਅਕਾਲ ਪੁਰਖ ਵਿੱਚ ਵਿਸ਼ਵਾਸ ਦਾ ਧਾਰਨੀ ਹੈ ਪਰ ਉਹ ਅਕਾਲ ਪੁਰਖ ਨੂੰ ਆਪਣੇ ਧਰਮ ਤਕ ਸੀਮਿਤ ਕਰਕੇ, ਯਹੂਦੀ ਕੌਮ ਨੂੰ ਰੱਬ ਦੀ ਚੁਣੀ ਹੋਈ ਕੌਮ ਦਾ ਵੱਖਰਾ ਪ੍ਰਸੰਗ ਖੜਾ ਕਰ ਦਿੰਦਾ ਹੈ। ਈਸਾਈ ਧਰਮ ਵੀ ਇੱਕ ਅਕਾਲ ਪੁਰਖ ਵਿੱਚ ਦ੍ਰਿੜ ਨਿਸ਼ਚਾ ਰੱਖਦਾ ਹੈ ਅਤੇ ਉਸੇ ਨੂੰ ਇਸ ਸਾਰੀ ਕਾਇਨਾਤ ਦਾ ਕਾਦਰ ਵੀ ਸਵੀਕਾਰ ਕਰਦਾ ਹੈ। ਪਰ ਨਾਲ ਹੀ ਅਜਿਹਾ ਸਿਧਾਂਤਕ ਪ੍ਰਸੰਗ ਖੜਾ ਕਰ ਦਿੰਦਾ ਹੈ ਜਿਸ ਨਾਲ ਅਕਾਲ ਪੁਰਖ ਦਾ ਸੰਕਲਪ ਅਤੇ ਕਰਤੱਵ ਸ਼ੰਕੇ ਵਿੱਚ ਪੈ ਜਾਂਦਾ ਹੈ ਕਿਉਂਕਿ ਉਹ ਉਸ ਪ੍ਰਭੂ ਦੀ ਪ੍ਰਾਪਤੀ ਦਾ ਮਾਧਿਅਮ ਕੇਵਲ ਉਸਦੇ ਪੁੱਤਰ 'ਯਿਸੂ ਮਸੀਹ' ਨੂੰ ਹੀ ਮੰਨਦਾ ਹੈ। ਬਾਈਬਲ ਵਿੱਚ ਅੰਕਿਤ ਹੈ ਕਿ ਯਿਸੂ ਹੀ ਪ੍ਰਭੂ ਦੇ ਘਰ ਦਾ ਦਰਵਾਜ਼ਾ ਹੈ ਅਤੇ ਜਿਸਨੇ ਉਸਨੂੰ ਪਾਉਣਾਹੈ, ਉਸਨੂੰ ਯਿਸੂ ਵਿੱਚੋਂ ਲੰਘਣਾ ਪਵੇਗਾ। ਹਿੰਦੂ ਧਰਮ ਵਿੱਚ ਅਕਾਲ ਪੁਰਖ ਦਾ ਨਿਰਗੁਣ ਤੇ ਸਰਗੁਣ ਵਾਲਾ ਭੇਦ, ਬਹੁਦੇਵਵਾਦ, ਵਿਸ਼ਨੂੰ ਦਾ ਅਵਤਾਰਵਾਦ ਜਾਂ ਉਸਨੂੰ ਕਿਤੇ ਇੱਕ ਰੂਪ ਵਿੱਚ ਪ੍ਰਵਾਨ ਕਰਕੇ ਵੀ ਉਸਦਾ ਤਿੰਨ ਰੂਪਾਂ ਵਿੱਚ ਪ੍ਰਗਟਾਅ ਦੀਆਂ ਕਈ ਉਦਾਹਰਣਾਂ ਹਨ। ਇਸ ਸਭ ਦੇ ਨਤੀਜੇ ਵਜੋਂ ਰੱਬ ਨੂੰ ਸਾਰਿਆਂ ਨੇ ਆਪਣੇ ਧਰਮ ਜਾਂ ਆਪਣੇ ਕਬਜ਼ੇ ਵਿੱਚ ਕਰਨ ਦੀ ਕੋਸ਼ਿਸ਼ ਕੀਤੀ ਅਤੇ ਹਰ ਧਰਮ ਦੇ ਲੋਕ ਕੇਵਲ ਆਪਣੇ ਧਰਮ ਅਤੇ ਧਰਮ ਗ੍ਰੰਥ ਨੂੰ ਹੀ ਉਚਤਮ ਮੰਨਣ ਲੱਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਅਕਾਲ ਪੁਰਖ ਦੀ ਏਕਤਾ ਦਾ ਇੱਕ ਵਿਲੱਖਣ ਪ੍ਰਸੰਗ ਸਥਾਪਿਤ ਕਰਦਿਆਂ ਅਕਾਲ ਪੁਰਖ ਦੇ ਦਵੈਤ ਰੂਪ 'ਤੇ ਹੀ ਕਲਮ ਨਹੀਂ ਫੇਰੀ ਸਗੋਂ ਇੱਕ ਰੱਬ ਅਤੇ ਇੱਕ ਲੋਕਾਈ ਦਾ ਅਨੋਖਾ ਪ੍ਰਸੰਗ ਸਥਾਪਿਤ ਕਰ ਹਰ ਤਰ੍ਹਾਂ ਦਾ ਵਾਦ-ਵਿਵਾਦ ਹੀ ਖ਼ਤਮ ਕਰ ਦਿੱਤਾ।

ਅਕਾਲ ਪੁਰਖ ਦਾ '੧' ਹੋਣਾ ਜਿੱਥੇ ਸਾਮੀ ਧਰਮਾਂ ਦੀਆਂ ਵਲਗਣਾਂ ਨੂੰ ਤੋੜਦਾ ਸੀ, ਉੱਥੇ ਉਸਦੇ ਮੀਰੀ ਗੁਣ - ਅਕਾਲ ਮੂਰਤਿ, ਅਜੂਨੀ, ਸੈਭੰ ਨੇ ਇਹ ਅਪ੍ਰਵਾਨ ਕਰ ਦਿੱਤਾ ਕਿ ਉਹ ਅਵਤਾਰ ਧਾਰਨ ਕਰਨ ਵਾਲਾ ਹੋ ਹੀ ਨਹੀਂ ਸਕਦਾ, ਭਾਵ ਉਹ ਜਨਮ ਮਰਨ ਦੇ ਘੇਰੇ ਤੋਂ ਬਾਹਰ ਹੈ।

ਇਸਦੇ ਨਾਲ-ਨਾਲ ਅਕਾਲ ਪੁਰਖ ਦਾ ਨਾਮ ਯਾਹੋਵਾ, ਪਰਮੇਸ਼ਰ ਜਾਂ ਅੱਲਾਹ ਹੀ ਹੋ ਸਕਦਾ ਹੈ, ਨੂੰ ਬਿਲਕੁਲ ਅਪ੍ਰਵਾਨ ਕਰ ਫ਼ੁਰਮਾਨ ਦਿੱਤਾ :

**ਕਹੁ ਨਾਨਕ ਗੁਰਿ ਖੋਏ ਭਰਮ॥ ਏਕੋ ਅਲਹੁ ਪਾਰਬ੍ਰਹਮ॥**

(ਗੁ.ਗ੍ਰੰ.ਸਾ. ਅੰਗ 897)

ਨਾਲ ਹੀ ਗੁਰੂ ਸਾਹਿਬ ਨੇ ਸਾਰੀ ਕਾਇਨਾਤ ਨੂੰ ਇੱਕ ਵਿਚੋਂ ਉਪਜੀ ਦੱਸ ਕੇ ਅਕਾਲ ਪੁਰਖ ਦੀ ਪ੍ਰਾਪਤੀ ਲਈ ਜਬਰੀ ਧਰਮ ਤਬਦੀਲੀਆਂ ਨੂੰ ਪੂਰਨ ਤੌਰ 'ਤੇ ਮੰਨਣ ਤੋਂ ਇਨਕਾਰ ਕਰ ਦਿੱਤਾ।

## 2. ਮਾਨਵ ਏਕਤਾ

ਸਿੱਖ ਧਰਮ ਦਾ ਮੁੱਖ ਨਿਸ਼ਾਨਾ ਰੱਬੀ ਏਕਤਾ, ਮਾਨਵ ਏਕਤਾ ਅਤੇ ਸਮਾਜੀ ਏਕਤਾ ਹੈ। ਗੁਰੂ ਗ੍ਰੰਥ ਸਾਹਿਬ ਨੇ "ਏਕ ਪਿਤਾ ਏਕਸ ਕੇ ਹਮ ਬਾਰਿਕ" ਅਤੇ "ਕੁਦਰਤਿ ਕੇ ਸਭਿ ਬੰਦੇ" ਦਾ ਐਲਾਨ ਕਰ ਮਨੁੱਖ ਮਨੁੱਖ ਵਿੱਚ ਖੜੇ ਕੀਤੇ ਹਰ ਭੇਦ-ਭਾਵ ਨੂੰ ਮੰਨਣ ਤੋਂ ਪੂਰਨ ਤੌਰ 'ਤੇ ਇਨਕਾਰ ਕਰ ਦਿੱਤਾ। ਗੁਰੂ ਗ੍ਰੰਥ ਸਾਹਿਬ ਨੇ ਜਾਤੀ ਪ੍ਰਥਾ ਅਤੇ ਊਚ-ਨੀਚ ਵਰਗੀਆਂ ਸਮਾਜਿਕ ਬੁਰਾਈਆਂ ਦੀ ਪੁਰਜੋਰ ਨਿਖੇਧੀ ਕੀਤੀ ਹੈ ਅਤੇ ਸਾਰਿਆਂ ਨੂੰ ਇੱਕ ਵੱਡੀ ਜੋਤਿ ਤੋਂ ਉਪਜਿਆ ਦੱਸਿਆ ਹੈ

**ਸਗਲ ਬਨਸਪਤਿ ਮਹਿ ਬੈਸੰਤਰੁ**
**ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ**
**ਘਟਿ ਘਟਿ ਮਾਧਉ ਜੀਆ॥**

(ਗੁ.ਗ੍ਰੰ.ਸਾ. ਅੰਗ 617)

ਗੁਰੂ ਗ੍ਰੰਥ ਸਾਹਿਬ ਨੇ ਇਸ ਐਲਾਨਨਾਮੇ ਨਾਲ ਇੱਕ ਨਵੀਂ ਚੇਤਨਾ ਲਹਿਰ ਖੜੀ ਕਰ ਦਿੱਤੀ। ਇਸ ਨਾਲ ਅਖੌਤੀ ਨੀਵਿਆਂ, ਦਲਿਤਾਂ ਅਤੇ ਆਰਥਿਕ ਤੌਰ 'ਤੇ ਸ਼ੋਸ਼ਿਤ ਵਰਗ ਅੰਦਰ ਇੱਕ ਨਵੀਂ ਚੇਤਨਾ ਦਾ ਵਿਕਾਸ ਹੋਇਆ, ਜਿਸਨੇ ਆਉਣ ਵਾਲੇ ਸਮੇਂ ਵਿੱਚ ਨਵੀਂ ਇਤਿਹਾਸਕ ਸਿਰਜਣਾ ਕਰ "ਨੀਚਹ ਊਚ ਕਰੈ ਮੇਰਾ ਗੋਬਿੰਦੁ" ਦਾ ਪ੍ਰਸੰਗ ਸਥਾਪਿਤ ਕਰ ਦਿੱਤਾ।

ਗੁਰੂ ਸਾਹਿਬ ਨੇ ਜਿੱਥੇ ਪ੍ਰਚਲਿਤ ਭਾਰਤੀ ਜਾਤ-ਪਾਤ ਪ੍ਰਥਾ ਦੀ ਨਿਖੇਧੀ ਕੀਤੀ, ਉੱਥੇ ਗੁਰੂ ਗ੍ਰੰਥ ਸਾਹਿਬ ਦਾ ਆਪਣਾ ਸਰੂਪ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਗੁਰੂ ਸਾਹਿਬ ਦਾ ਸਿਧਾਂਤ "ਸਾਝ ਕਰੀਜੈ ਗੁਣਹ ਕੇਰੀ" ਸੀ ਨਾ ਕਿ ਊਚ ਨੀਚ। ਗੁਰੂ ਸਾਹਿਬ ਨੇ ਸ਼ੂਦਰ ਤੇ ਬ੍ਰਾਹਮਣ, ਹਿੰਦੂ ਤੇ ਮੁਸਲਮਾਨ ਦਾ ਭੇਦ ਮਿਟਾ ਕੇ ਸਾਰੇ ਭਗਤ ਸਾਹਿਬਾਨ ਦੀ ਬਾਣੀ ਨੂੰ ਇਕੋ ਜਿਹਾ ਆਦਰ ਭਾਵ ਦੇ ਕੇ ਆਪਣੀ ਬਾਣੀ ਦੇ ਨਾਲ ਸਥਾਨ ਦਿੱਤਾ।

## 3. ਧਰਮ ਦੀ ਏਕਤਾ

ਸਿੱਖ ਧਰਮ ਦੀ ਵੱਖਰੀ ਹੋਂਦ ਦਾ ਇੱਕ ਆਪਣਾ ਨਿਵੇਕਲਾ ਸੰਦਰਭ ਹੈ ਅਤੇ ਇਸ ਸੰਦਰਭ ਦਾ ਮੂਲ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਸ ਕਰਕੇ ਇੱਥੇ ਇਸਨੂੰ ਵਿਲੱਖਣਤਾ ਦੇ ਮੀਰੀ ਗੁਣ ਵਜੋਂ ਸਾਹਮਣੇ ਲਿਆਉਣ ਦਾ ਯਤਨ ਕੀਤਾ ਜਾ ਰਿਹਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੋਂ ਪਹਿਲਾਂ ਇੱਕ ਧਰਮ ਲਈ ਦੂਜੇ

ਲਈ ਮਨਾਹੀ ਸੀ। ਹਰ ਕੋਈ ਆਪਣੇ ਧਰਮ ਨੂੰ ਸਰਬ-ਉੱਚ ਅਤੇ ਦੂਜੇ ਧਰਮ ਪ੍ਰਤੀ ਨਿਰਾਦਰਤਾ ਵਿਖਾ ਰਿਹਾ ਸੀ। ਧਰਮ ਨਫ਼ਰਤ ਤੇ ਕਰਮ-ਕਾਂਡ ਦਾ ਰੂਪ ਧਾਰਨ ਕਰ ਚੁੱਕਾ ਸੀ। ਧਰਮ ਦਾ ਕਾਰਜ ਮਨੁੱਖੀ ਮੁਕਤੀ ਨਾ ਰਹਿ ਕੇ ਪਾਖੰਡ ਦਾ ਰੂਪ ਧਾਰਨ ਕਰ ਚੁੱਕਾ ਸੀ।

ਗੁਰੂ ਗ੍ਰੰਥ ਸਾਹਿਬ ਨੇ ਸਿਧਾਂਤ ਪ੍ਰਸੰਗ ਦੀ ਸਥਾਪਨਾ ਕਰਦਿਆਂ ਕਿਹਾ ਕਿ ਧਰਮ ਤਾਂ ਇਕ ਹੀ ਹੈ, ਉਹ ਹੈ ਸੱਚਾਈ ਪ੍ਰਤੀ ਵਿਸ਼ਵਾਸ ਜਾਂ ਨਿਸ਼ਚਾ। ਜੇ ਸੱਚ ਪਲੈ ਨਹੀਂ ਤਾਂ ਧਰਮ ਗ੍ਰਹਿਣ ਕੀਤਾ ਹੀ ਨਹੀਂ ਜਾ ਸਕਦਾ।

ਗੁਰੂ ਗ੍ਰੰਥ ਸਾਹਿਬ ਨੇ ਭੇਖ ਦਾ ਰੂਪ ਧਾਰ ਚੁੱਕੇ ਧਰਮ ਅਤੇ ਧਰਮੀ ਬੰਦਿਆਂ ਦਾ ਨਕਾਬ ਪਾ ਕੇ ਫਿਰ ਰਹੇ ਲੋਕਾਂ ਦੇ ਕਿਰਦਾਰ ਨੂੰ ਲੋਕਾਂ ਸਾਹਮਣੇ ਰੱਖ ਦਿੱਤਾ। ਗੁਰੂ ਸਾਹਿਬ ਨੇ ਮੁਸਲਮਾਨ ਅਤੇ ਹਿੰਦੂ ਨੂੰ ਚਰਿੱਤਰ ਸਿਰਜਨਾ ਬਾਰੇ ਬਿਆਨ ਕਰਦਿਆਂ ਕਿਹਾ :

**ਰਬ ਕੀ ਰਜਾਇ ਮੰਨੇ ਸਿਰ ਉਪਰਿ**
**ਕਰਤਾ ਮੰਨੇ ਆਪੁ ਗਵਾਵੈ॥**
**ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ**
**ਤ ਮੁਸਲਮਾਣੁ ਕਹਾਵੈ॥**

(ਗੁ.ਗ੍ਰੰ.ਸਾ. ਅੰਗ 141)

ਅਤੇ

**ਸੋ ਜੋਗੀ ਜੋ ਜੁਗਤਿ ਪਛਾਣੈ॥**
**ਗੁਰਪਰਸਾਦੀ ਏਕੋ ਜਾਣੈ॥**
**ਕਾਜੀ ਸੋ ਜੋ ਉਲਟੀ ਕਰੈ॥**
**ਗੁਰ ਪਰਸਾਦੀ ਜੀਵਤੁ ਮਰੈ॥**
**ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ॥**
**ਆਪਿ ਤਰੈ ਸਗਲੇ ਕੁਲ ਤਾਰੈ॥**

(ਗੁ.ਗ੍ਰੰ.ਸਾ. ਅੰਗ 662)

ਗੁਰੂ ਪਾਤਸ਼ਾਹ ਨੇ ਉਕਤ ਸਿਧਾਂਤ ਨੂੰ ਅਮਲ ਵਿੱਚ ਤਬਦੀਲ ਕਰਦਿਆਂ ਉਸਦਾ ਨਿਵੇਕਲਾ ਪ੍ਰਸੰਗ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਸਥਾਪਿਤ ਕਰ ਦਿੱਤਾ ਅਤੇ ਦੁਨੀਆ ਦੇ ਇਕੋ-ਇੱਕ ਧਰਮ ਗ੍ਰੰਥ ਵਜੋਂ ਇਸ ਦੀ ਸਥਾਪਤੀ ਦਾ ਰਾਜ ਇਹ ਸੀ ਕਿ ਬਿਨਾ ਕਿਸੇ ਧਰਮ-ਨਸਲ ਦੇ ਭੇਦ-ਭਾਵ ਤੋਂ ਇਸ ਵਿੱਚ ਇਸਲਾਮ ਅਤੇ ਹਿੰਦੂ ਧਰਮ ਦੇ ਮਹਾਪੁਰਖਾਂ ਦੀ ਬਾਣੀ ਦਰਜ ਕਰਕੇ "ਕੋਈ ਬੋਲੈ ਰਾਮ ਰਾਮ ਕੋਈ ਖੁਦਾਇ" ਦਾ ਅਲੌਕਿਕ ਨਾਦ ਧਰਤ ਲੋਕਾਈ ਦੀ ਭਲਾਈ ਲਈ ਸੰਸਥਾਤਮਕ ਰੂਪ ਵਿੱਚ ਸਥਾਪਿਤ ਕਰ ਦਿੱਤਾ।

ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ "ਸ਼ਬਦ ਗੁਰੂ" ਦੀ ਸਥਾਪਨਾ ਦੇ ਬਾਅਦ ਸਭ ਤੋਂ ਅਖੀਰ ਵਿੱਚ ਇਸ 'ਤੇ ਮੋਹਰ ਲਾ ਦਿੱਤੀ ਅਤੇ ਇਸਨੂੰ ਆਪਣੀ ਕ੍ਰਿਤ ਨਾ ਕਹਿ ਕੇ ਅਕਾਲ ਪੁਰਖ ਦੀ ਬਖ਼ਸ਼ਿਸ਼ ਹੀ ਪ੍ਰਵਾਨ ਕੀਤਾ।

**ਮੁੰਦਾਵਣੀ ਮਹਲਾ ੫॥**

**ਥਾਲ ਵਿਚਿ ਤਿਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥**
**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥ ੧॥**

**ਸਲੋਕ ਮਹਲਾ ੫॥**

**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥**
**ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥**
**ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥**
**ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥ ੧॥**

(ਗੁ.ਗ੍ਰੰ.ਸਾ. ਅੰਗ 1429)

# SIKH VIRSA SAMPLE PAPAER-2008
# ਸਿੱਖ ਵਿਰਸਾ ਸੈਂਪਲ ਪੇਪਰ-2008
## ਜੂਨੀਅਰ ਸੈਕਸ਼ਨ

ਹਰ ਪ੍ਰਸ਼ਨ ਦਾ ਨਮੂਨਾ ਦਿਤਾ ਗਿਆ ਹੈ ਨਾਲ ਹੀ ਸਹੀ ਉਤਰ ਵੀ ਦਿਤਾ ਗਿਆ ਹੈ।

ਕੁੱਲ ਅੰਕ 100

---

**ਸਵਾਲ** **ਅੰਕxਸਵਾਲ**

ਪ੍ਰਸ਼ਨ 1- ਹੇਠ ਲਿਖੇ ਪ੍ਰਸ਼ਨਾਂ ਦੇ ਉਤਰ ਕੇਵਲ ਇਕ ਪੰਕਤੀ ਵਿਚ ਦਿਓ 10x1
ਸੋਦਰੁ ਸਿਰਲੇਖ ਹੇਠ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਕਿੰਨੀ ਵਾਰੀ ਆਇਆ ਹੈ।
(ਸੋਦਰੁ ਦਾ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਵਾਰੀ ਆਇਆ ਹੈ)

ਪ੍ਰਸ਼ਨ 2- ਖਾਲੀ ਥਾਵਾਂ ਭਰੋ:- 10x1
ਅਨੰਦ ਕਾਰਜ ਵੇਲੇ ਪੜੀ ਜਾਣ ਵਾਲੀ ਬਾਣੀ ਲਾਵਾਂ ............. ਰਾਗ ਵਿਚ ਹੈ। (ਸੂਹੀ)

ਪ੍ਰਸ਼ਨ 3- ਸਹੀ ਉਤ'ਰ ਉਤੇ (✓) ਦਾ ਨਿਸ਼ਾਨ ਲਗਾਓ। 10x1
ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਵਿਚੋਂ ਸਭ ਤੋਂ ਵਧ ਬਾਣੀ ਕਿਸ ਦੀ ਹੈ।
1) ਭਗਤ ਰਵਿਦਾਸ ਜੀ 2) ਭਗਤ ਧੰਨਾ ਜੀਤ
3) ਭਗਤ ਕਬੀਰ ਜੀ 4) ਸ਼ੇਖ ਫਰੀਦ ਜੀ

ਪ੍ਰਸ਼ਨ 4- ਹੇਠ ਲਿਖੀਆਂ ਪੰਕਤੀਆਂ ਦੇ ਸਾਹਮਣੇ "✓" ਯਾ "x" ਲਿਖੋ। 10x1
1) ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗ'ਦੀ ਗੁਰੂ ਅਰਜਨ ਦੇਵ ਜੀ ਨੇ ਦਿ'ਤੀ (x)
ਗੁਰੂ ਗ੍ਰੰਥ ਸਾਹਿਬ ਜੀ ਵਿਚ ਛੇ ਗੁਰੂ ਸਾਹਿਬਾਨ ਜੀ ਦੀ ਬਾਣੀ ਹੈ। (✓)

ਪ੍ਰਸ਼ਨ 5- ਹੇਠ ਲਿਖੀਆਂ ਬਾਣੀਆਂ ਦੇ ਨਾਮ ਨਾਲ ਉਸ ਨੂੰ ਉਚਾਰਣ ਵਾਲੇ ਬਾਣੀਕਾਰ ਦਾ ਨਾਮ ਦਸੋ।
ਅਨੰਦ ਸਾਹਿਬ.......................... ਗੁਰੂ ਅਮਰਦਾਸ ਜੀ 10x1

ਪ੍ਰਸ਼ਨ 6- ਹੇਠ ਲਿਖੇ ਵਿਸ਼ੇ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਆਏ ਉਪਦੇਸ਼ ਨੂੰ ਦਰਸਾਉਂਦੇ ਹੋਏ ਗੁਰਬਾਣੀ ਵਿਚੋਂ ਇਕ-ਇਕ ਤੁੱਕ ਲਿਖੋ। 10x2
ਇਸਤ੍ਰੀ ਦਾ ਸਨਮਾਨ - ( ਸੋ ਕਿਉਂ ਮੰਦਾ ਆਖੀਅਹਿ ਜਿਤ ਜੰਮਹਿ ਰਾਜਾਨ )

ਪ੍ਰਸ਼ਨ 7- (ੳ) "ਆਦਿ ਗ੍ਰੰਥ ਜੀ" ਦੀ ਸੰਪਾਦਨਾ ਅਤੇ ਪਹਿਲੇ ਪ੍ਰਕਾਸ਼ ਬਾਰੇ ਜੋ ਜਾਣਦੇ ਹੋ, 2x5
ਕੇਵਲ 50-60 ਸ਼ਬਦਾਂ ਵਿਚ ਲਿਖੋ । 10
(ਅ) ਸੁਖਮਨੀ ਸਾਹਿਬ ਦੀ ਬਾਣੀ ਬਾਰੇ ਲਗਭਗ 60 ਸ਼ਵਦਾਂ ਵਿਚ ਲਿਖੋ ।

ਪ੍ਰਸ਼ਨ 8- ਗੁਰੂ ਅਰਜਨ ਦੇਵ ਜੀ ਦੇ ਜੀਵਨ, ਬਾਣੀ ਰਚਨਾ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾਂ ਬਾਰੇ ਲਗਭਗ 150 ਸ਼ਬਦਾ ਦਾ ਇਕ ਲੇਖ ਲਿਖੋ। 10

ਪ੍ਰਸ਼ਨ 9- ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਅਤੇ ਅਦੁੱਤੀ ਦੇਣ ਬਾਰੇ ਵਿਸਥਾਰ ਪੂਰਵਕ ਲਿਖੋ।
10

# SIKH VIRSA SAMPLE PAPAER-2008
# ਸਿੱਖ ਵਿਰਸਾ ਸੈਂਪਲ ਪੇਪਰ-2008
## ਸੀਨੀਅਰ ਸੈਕਸ਼ਨ

ਹਰ ਪ੍ਰਸ਼ਨ ਦਾ ਨਮੂਨਾ ਦਿਤਾ ਗਿਆ ਹੈ ਨਾਲ ਹੀ ਸਹੀ ਉਤਰ ਵੀ ਦਿਤਾ ਗਿਆ ਹੈ।

ਕੁੱਲ ਅੰਕ 100

---

**ਸਵਾਲ** **ਅੰਕxਸਵਾਲ**

1- ਰਾਗ ਮਾਝ ਦਾ ਗਾਇਨ ਸਮਾਂ ਕਿਹੜਾ ਹੈ 1x10

2- ਬਾਰਹ ਮਾਹ ਦਾ ਸਬੰਧ ਮਨੁੱਖੀ........................... ਭਾਵ ਨਾਲ ਹੈ। 1x10

3- ਭਗਤ ਨਾਮਦੇਵ ਜੀ ਦਾ ਜਨਮ ਭਾਰਤ ਦੇ ਕਿਹੜੇ ਪ੍ਰਾਂਤ ਵਿਚ ਹੋਇਆ? 1x10
(1) ਕਰਨਾਟਕ (2) ਉੜੀਸਾ
(3) ਮਹਾਂਰਾਸ਼ਟਰ (4) ਕਸ਼ਮੀਰ

4- ਕਾਲਮ (ਏ) ਦਾ (ਬੀ) ਨਾਲ ਉਚਿਤ ਮਿਲਾਣ ਕਰੋ 1x10

| (ਏ) | (ਬੀ) |
|---|---|
| ਤਿਤੁਕੇ | 8 |
| ਚਉਪਦੇ | 3 |
| ਅਸ਼ਟਪਦੀ | 4 |

5- ਬਾਬਾ ਫਰੀਦ ਜੀ ਦਾ ਸਬੰਧ ਸੂਫੀਆਂ ਦੇ ਸੁਹਰਾਵਾਦੀ ਸਿਲਸਿਲੇ ਨਾਲ ਸੀ। ਹਾਂ/ਨਹੀਂ 1x10

6- "ਅਲਾਹਣੀਆਂ" ਬਾਰੇ ਤੁਸੀਂ ਕੀ ਜਾਣਦੇ ਹੋ ਅਤੇ ਇਹ ਬਾਣੀ ਕਿਸ ਮੌਕੇ ਤੇ ਪੜ੍ਹੀ ਜਾਂਦੀ ਹੈ। 1x10

7- "ਪੜਤਾਲ" ਤੋਂ ਕੀ ਭਾਵ ਹੈ? 10-20 ਸ਼ਬਦਾਂ ਵਿਚ ਇਸ ਦਾ ਉਤੱਰ ਲਿਖੋ। 5x2
10

8- ਭਗਤ ਕਬੀਰ ਜੀ ਦੇ ਜੀਵਨ ਤੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈ ਬਾਣੀ ਦਾ ਸੰਖੇਪ ਬਿਉਰਾ ਕੇਵਲ 80-100 ਸ਼ਬਦਾਂ ਵਿਚ ਦਿਓ। 10

9- ਗੁਰੂ ਅਰਜਨ ਦੇਵ ਜੀ ਦੀ ਸਿ'ਖ ਧਰਮ ਨੂੰ ਦੇਣ ਸਬੰਧੀ ਇਕ ਲੇਖ 200-250 ਸ਼ਬਦਾਂ ਵਿਚ ਲਿਖੋ। 2x10
20